# ਸਿਰਜਣਾ

[ਸਾਹਿੱਤਕ ਤ੍ਰੈਮਾਸਕ]
ਜਲੰਧਰ

ਜਿਲਦ 2

ਅੰਕ 4

ਚੰਦਾ ਦੇਸ : ਪੰਜ ਰੁਪੈ
ਪ੍ਰਦੇਸ 1 ਪੰਦਰਾਂ ਸ਼ਲਿੰਗ

ਸੰਪਾਦਕ : ਰਘਬੀਰ ਸਿੰਘ

ਇਕ ਕਾਪੀ : ਡੇਢ ਰੁਪਿਆ

IRJANA is approved
DPI Punjab for
Schools, Colleges
Social Education
nteres vide hisletter
2/6—66 B (E P)
ated 26. 9. 1966

ਅਕਤੂਬਰ—ਦਸੰਬਰ, 1966

# ਇਸ ਅੰਕ ਵਿਚ



ਮੁਖ ਚਿੱਤਰ—ਸੋਹਨ ਕਾਦਰੀ

ਸੰਪਾਦਕੀ

# ਪ੍ਰਗਤਿਵਾਦ : ਸਿਰਜਣਾ ਤੇ ਸੰਗਠਨ

ਤ੍ਰੈਮਾਸਕ 'ਸਿਰਜਣਾ' ਦੀ ਉਤਪਤੀ ਨੂੰ ਅਜੇ ਬਹੁਤਾ ਸਮਾਂ ਨਹੀਂ ਹੋਇਆ। ਕੋਈ ਡੇਢ ਦੋ ਵਰ੍ਹੇ ਪਹਿਲਾਂ ਦੀ ਹੀ ਗੱਲ ਤਾਂ ਹੈ। ਜਦੋਂ 'ਸਿਰਜਣਾ' ਦੇ ਪ੍ਰਕਾਸ਼ਨ ਦਾ ਸੰਕਲਪ ਅਸਾਂ ਕੀਤਾ ਸੀ, ਉਸ ਸਮੇਂ ਪੰਜਾਬੀ ਸਾਹਿਤ ਸੰਸਾਰ ਦੀ ਸਥਿਤੀ ਇਹ ਸੀ ਕਿ ਚਾਰੇ ਪਾਸੇ ਪ੍ਰਯੋਗਵਾਦ, ਅਸਤਿਤਵਵਾਦ, ਆਧੁਨਿਕਤਾਵਾਦ ਤੇ ਹਿੰਦੀ, ਬੰਗਾਲੀ ਆਦਿ ਸਾਹਿਤ ਰਾਹੀਂ ਪਛਮ ਤੋਂ ਆਏ ਹੋਰ ਪੂੰਜੀਪਤ ਮੁਖੀ ਵਾਦਾਂ ਦਾ ਪਰਚਾਰ ਜ਼ੋਰਾਂ ਉਤੇ ਸੀ। ਇਹਨਾਂ ਵਾਦਾਂ ਦੇ ਸੰਚਾਲਕਾਂ ਨੂੰ ਭਾਵੇਂ ਬਹੁਤੇ ਪੈਰੋਕਾਰ ਤਾਂ ਨਹੀਂ ਸਨ ਮਿਲੇ ਪਰ ਜਿਸ ਪੱਧਰ ਉਪਰ ਇਹਨਾਂ ਨੇ ਪਰਚਾਰ ਕੀਤਾ ਸੀ, ਉਸ ਦਾ ਫਲ ਪ੍ਰਗਤਿਵਾਦੀ ਲੇਖਕਾਂ ਦੇ ਬਚਾਅ ਦੀ ਸਥਿਤੀ ਵਿਚ ਪੈਣ ਦੇ ਰੂਪ ਵਿਚ ਜ਼ਰੂਰ ਨਿਕਲਿਆ ਸੀ। ਇਸ ਸਥਿਤੀ ਤੋਂ ਚਿੰਤਾਤੁਰ ਸਾਰੇ ਹੀ ਸਨ, ਕਿਉਂਕਿ ਪ੍ਰਯੋਗਵਾਦ ਆਦਿ ਧਾਰਾਵਾਂ ਦੇ ਸਮਰਥਕ ਜਿਸ ਪਰਕਾਰ ਦੀ ਕਲਾ ਤੇ ਸਾਹਿਤ ਦਾ ਸਿਰਜਣ ਕਰ ਰਹੇ ਸਨ ਉਹ ਕਿਸੇ ਪਰਕਾਰ ਵੀ ਪੰਜਾਬੀ ਸਾਹਿਤ ਦੀ ਤੋਰ ਨੂੰ ਅੱਗੇ ਨਹੀਂ ਸੀ ਖੜਦਾ, ਸਗੋਂ ਨਿਘਾਰ ਨੂੰ ਲਿਜਾ ਰਿਹਾ ਸੀ। ਪਰੰਤੂ ਇਸ ਸਥਿਤੀ ਵਿਚ ਪ੍ਰਗਤਿਵਾਦੀ ਦ੍ਰਿਸ਼ਟੀਕੋਣ ਨੂੰ ਨਵੇਂ ਸਿਰਿਉਂ ਸੰਗਠਤ ਰੂਪ ਵਿਚ ਪ੍ਰਸਤੁਤ ਕਰਨ ਦਾ ਸਾਹਸ ਕਿਸੇ ਵਲੋਂ ਨਹੀਂ ਸੀ ਹੋ ਰਿਹਾ। ਅਜਿਹਾ ਸਾਹਸ ਕਰਨ ਦੀ ਜ਼ਿੰਮੇਵਾਰੀ 'ਸਿਰਜਣਾ' ਦੇ ਸਿਰ ਪਈ ਸੀ।

ਇਹ ਆਖਣਾ ਤਾਂ ਬਹੁਤ ਅੱਤ ਕਥਨੀ ਹੋਵੇਗਾ ਕਿ 'ਸਿਰਜਣਾ' ਦਾ ਪ੍ਰਭਾਵ ਹੀ ਏਨਾ ਵਿਸ਼ਾਲਤਰ ਸੀ ਕਿ ਕੇਵਲ ਉਸਦੇ ਪ੍ਰਕਾਸ਼ਨ ਨਾਲ ਪ੍ਰਯੋਗਵਾਦ ਸਮੇਤ ਪ੍ਰਤਿਗਾਮੀ ਸੁਭਾਅ ਦੇ ਸਾਰੇ ਹੀ ਕਲਾ ਤੇ ਸਾਹਿੱਤਕ ਵਾਦ ਆਪਣੇ ਬਚਾਅ ਦੀ ਪੁਜ਼ੀਸ਼ਨ ਉਤੇ ਆਉਣ ਲਈ ਮਜਬੂਰ ਹੋਏ। ਪਰ ਪੰਜਾਬੀ ਸਾਹਿਤ ਤੇ ਕਲਾ ਦੇ ਖੇਤਰ ਵਿਚ ਬਹੁਤ ਢੋਲ ਢਮੱਕੇ ਨਾਲ ਆਉਣ ਵਾਲੇ ਪ੍ਰਤਿਗਾਮੀ ਚਿੰਤਨ ਦੇ ਧਾਰਨੀ ਅਤੇ ਉਚੇਰੀਆਂ ਸ਼੍ਰੇਣੀਆਂ ਦੇ ਪ੍ਰਤੀਨਿਧ ਇਹ ਸੱਜਣ ਸਚਮੁਚ ਹੀ ਬਚਾਅ ਦੀ ਸਥਿਤੀ ਉਤੇ ਆ ਗਏ ਸਨ, ਇਹ ਇਕ ਵਿਆਪਕ ਤੱਥ ਹੈ।

ਸਾਡਾ ਮੁਢੋਂ ਹੀ ਇਹ ਮੱਤ ਸੀ ਕਿ ਪ੍ਰਯੋਗ ਧਾਰਾ ਦੀ ਸਾਡੀ ਧਰਤੀ ਵਿਚ ਕੋਈ ਜੜ੍ਹ

ਨਹੀਂ । ਦੇਸ਼ ਵਿਚ ਪੂੰਜੀਵਾਦੀ ਸਬੰਧਾਂ ਦੀ ਚੜ੍ਹਤ ਅਤੇ ਮਧ ਸ਼ਰੇਣੀ ਨੂੰ ਵਿਕਾਸ ਦੀਆਂ ਵਧੇਰੇ ਸੰਭਾਵਨਾਵਾਂ ਦੇ ਮਿਲਣ ਕਾਰਨ ਸਾਹਿਤ ਤੇ ਕਲਾ ਵਿਚ ਇਸ ਸ਼ਰੇਣੀ ਦੇ ਪ੍ਰਤੀਨਿਧਾਂ ਦੀ ਇਹ ਚੜ੍ਹਤ ਵੀ ਸੁਭਾਵਕ ਸੀ । ਪਰ ਜਿਵੇਂ ਰਾਜਨੀਤੀ ਦੇ ਖੇਤਰ ਵਿਚ ਇਹ ਸਥਿਤੀ ਬਹੁਤੇ ਸਮੇਂ ਲਈ ਠਹਿਰ ਨਹੀਂ ਸਕਦੀ, ਉਸੇ ਤਰ੍ਹਾਂ ਕਲਾ ਤੇ ਸਾਹਿਤ ਵਿਚ ਵੀ ਇਹਨਾਂ ਸੰਤੋਖ ਭਾਵੀ ਪੁਰਸ਼ਾਂ ਦਾ ਬਹੁਤਾ ਚਿਰ ਬੋਲ ਬਾਲਾ ਕਾਇਮ ਨਹੀਂ ਰਹਿ ਸਕਦਾ । ਉਂਝ ਵੀ ਇਹ ਸੱਜਣ, ਆਪਣੇ ਸੰਸਕਾਰਾਂ ਵੱਸ ਹੀ, ਆਧੁਨਿਕਤਮ ਹੋਣ ਦੀ ਚੇਸ਼ਟਾ ਵਿਚ ਪਛਮੀ ਪਤਨਮੁਖ ਪੂੰਜੀਵਾਦੀ ਸਾਹਿਤ ਨੂੰ ਆਪਣਾ ਆਦਰਸ਼ ਮਿਥਦੇ ਸਨ ਤੇ ਇਹ ਗੱਲ ਉਹਨਾਂ ਦੇ ਹੱਕ ਵਿਚ ਨਹੀਂ ਸੀ ਜਾ ਸਕਦੀ । ਜਿਸ ਦੀ ਆਪਣੀ ਕੋਈ ਉਮਰ ਨਹੀਂ, ਉਹ ਦੂਸਰਿਆਂ ਨੂੰ ਕੀ ਜੀਵਨ ਦਾਨ ਦੇ ਸਕਦਾ ਹੈ !

ਇਸ ਲਈ, ਸਾਡਾ ਵਿਸ਼ਵਾਸ਼ ਹੈ, ਕਿ ਪ੍ਰਯੋਗਵਾਦ ਦਾ ਰੌਲਾ ਗੌਲਾ ਸਮਾਪਤ ਹੋਣ ਦਾ ਮੁੱਖ ਕਾਰਨ ਵੀ ਇਸ ਦੀ ਉਤਪਤੀ ਵਾਂਗ ਸਾਡੀ ਵਿਸ਼ੇਸ਼ ਸਮਾਜਿਕ ਪ੍ਰਸਿਥਿਤੀ ਹੈ । ਸਮਾਜ ਵਿਚ ਜਦੋਂ ਵਰਗ ਵਿਰੋਧ ਤਿੱਖੇ ਹੋ ਰਹੇ ਹੋਣ, ਸਭ ਪਰਕਾਰ ਦੇ ਸ਼ਰਮਜੀਵੀ ਆਪਣੇ ਰੁਜ਼ਗਾਰ ਤੇ ਅਧਿਕਾਰਾਂ ਦੀ ਸੁਰਖਿਆ ਲਈ ਮੈਦਾਨੀਂ ਉਤਰ ਰਹੇ ਹੋਣ, ਉਸ ਸਮੇਂ ਕਿਸੇ ਵਲੋਂ ਸਮਾਜਿਕ ਪ੍ਰਸਿਥਿਤੀਆਂ ਤੋਂ ਵਿਮੁੱਖ ਰਹਿਕੇ ਪ੍ਰਭਾਵਕਾਰੀ ਸਾਹਿਤ ਤੇ ਕਲਾ ਦੀ ਰਚਨਾ ਕਰ ਸਕਣਾ ਸੰਭਵ ਨਹੀਂ । ਫਲ ਸਰੂਪ ਪ੍ਰਯੋਗਵਾਦ ਦਾ ਰੌਲਾ ਗੌਲਾ ਮਧਮ ਪੈਂਦਾ ਹੁਣ ਲਗਪਗ ਉਕਾ ਹੀ ਖਤਮ ਹੋ ਚੁਕਿਆ ਹੈ । ਇਸ ਸਥਿਤੀ ਉਪਰ ਸਵਸਥ ਪਹੁੰਚ ਦੇ ਧਾਰਨੀ ਸਮੂੰਹ ਵਿਅਕਤੀਆਂ ਨੂੰ ਸੰਤੋਖ ਹੈ । ਸਾਨੂੰ ਤਾਂ ਇਸ ਸਬੰਧੀ ਸੰਤੁਸ਼ਟਤਾ ਕੁਝ ਵਧੇਰੇ ਵੀ ਹੈ ਕਿਉਂ ਜੁ ਸਾਨੂੰ ਮਾਣ ਹੈ ਕਿ ਅਜਿਹੀ ਸਥਿਤੀ ਨੂੰ ਲਿਆਉਣ ਵਿਚ 'ਸਿਰਜਣਾ' ਦਾ ਯੋਗ ਦਾਨ,ਨਿਰਣੈਮਈ ਭਾਵੇਂ ਨਾ ਵੀ ਹੋਵੇ, ਮਹੱਤਵ ਪੂਰਨ ਜ਼ਰੂਰ ਹੈ ।

ਅੱਜ ਸਥਿਤੀ ਬਿਲਕੁਲ ਬਦਲ ਚੁਕੀ ਹੈ । ਜਿਥੇ ਕੁਝ ਸਮਾਂ ਪਹਿਲਾਂ ਪ੍ਰਗਤਿਵਾਦੀ ਦ੍ਰਿਸ਼ਟੀ ਤੋਂ ਗੱਲ ਕਰਨ ਲੱਗਿਆਂ ਕਿਸੇ ਨੂੰ ਘਬਰਾਹਟ ਦਾ ਸਾਹਮਣਾ ਕਰਨਾ ਪੈਂਦਾ ਸੀ, ਤੇ ਅਜਿਹੀ ਗੱਲ ਕਰਨ ਵਾਲਾ ਅੰਦਰੋ ਅੰਦਰ ਆਪਣੇ ਆਪ ਨੂੰ ਸਤਹੀਣ ਜਿਹਾ ਖਿਆਲ ਕਰਦਾ ਸੀ, ਉਥੇ ਅੱਜ ਪ੍ਰਗਤੀਵਾਦੀ ਦ੍ਰਿਸ਼ਟੀਕੋਣ ਨੂੰ ਅਪਨਾਉਣਾ ਫਿਰ ਮਾਣ ਸਮਝਿਆ ਜਾਣ ਲੱਗਿਆ ਹੈ । ਪਿਛਲੇ ਕੁਝ ਹੀ ਮਹੀਨਿਆਂ ਵਿਚ ਪੰਜਾਬੀ ਦੇ ਜੋ ਕਈ ਸਾਹਿੱਤਕ ਤੇ ਅਰਧ ਸਾਹਿੱਤਕ ਪੱਤਰਾਂ ਦਾ ਆਗਮਨ ਹੋਇਆ ਹੈ, ਉਹਨਾਂ ਸਭਨਾ ਨੇ ਹੀ ਘੱਟ ਜਾਂ ਵੱਧ ਮਾਤਰਾ ਵਿਚ ਪ੍ਰਗਤਿਵਾਦੀ ਮਾਪ ਦੰਡਾਂ ਦਾ ਹੀ ਸਮਰਥਨ ਕੀਤਾ ਹੈ ।

ਇਸ ਸਥਿਤੀ ਤੋਂ ਪ੍ਰਸੰਨਤਾ ਅਵੱਸ਼ ਹੋਣੀ ਚਾਹੀਦੀ ਹੈ ਪਰ ਨਾਲ ਦੀ ਨਾਲ ਸਾਨੂੰ ਇਕ ਤੌਖਲਾ ਵੀ ਪ੍ਰਤੀਤ ਹੋਣ ਲੱਗਾ ਹੈ । ਉਹ ਤੌਖਲਾ ਇਹ ਹੈ ਕਿ ਕਿਤੇ ਪ੍ਰਗਤਿਵਾਦ ਵਲ ਮੁੜ ਉਸੇ ਕ੍ਰਾਂਤ ਦਾ ਅਬੋਧਿਕ ਸ਼ਰਧਾਭਾਵ ਭਾਰੂ ਨਾ ਹੋ ਜਾਵੇ, ਜੋ ਪਿਛਲੇ ਸਮੇਂ ਵਿਚ ਇਸ ਦੀ ਕਮਜ਼ੋਰੀ ਦਾ ਕਾਰਨ ਬਣਿਆ ਸੀ ।

'ਸਿਰਜਣਾ' ਦੇ ਪ੍ਰਕਾਸ਼ਨ ਦਾ ਸੰਕਲਪ ਕਰਨ ਸਮੇਂ ਸਾਡਾ ਮੱਤ ਸੀ ਤੇ ਅਜ ਵੀ ਹੈ ਕਿ ਪ੍ਰਗਤਿਵਾਦੀ ਧਾਰਾ ਨੂੰ ਜੇ ਪਿੜ ਵਿਚੋਂ ਪਾਸੇ ਹੋਣਾ ਪਿਆ ਸੀ ਤਾਂ ਇਸਦਾ ਕੇਵਲ ਮਾਤਰ ਕਾਰਨ ਉਹ ਇਤਿਹਾਸਕ ਪ੍ਰਸਿਥਿਤੀਆਂ ਹੀ ਨਹੀਂ ਸਨ ਜਿਹਨਾਂ ਦਾ ਅਸੀਂ ਉਪਰ ਸੰਖੇਪ ਰੂਪ ਵਿਚ

ਉਲੇਖ ਕੀਤਾ ਹੈ। ਪ੍ਰਗਤਿਵਾਦੀ ਲੇਖਕਾਂ ਨੇ, ਜੋ, ਭਾਵੇਂ ਥੋੜ ਚਿਰੀ ਹੀ, ਸੱਟ ਖਾਧੀ ਤਾਂ ਇਸ ਦਾ ਕਾਰਨ ਇਹ ਵੀ ਸੀ ਕਿ ਉਹ ਦ੍ਰਿਸ਼ਟੀ ਅਤੇ ਕਲਾ ਪੱਖ ਤੋਂ ਉਸ ਭਾਂਤ ਪ੍ਰੌਢਤਾ ਧਾਰਨ ਕਰਨ ਵਿਚ ਅਸਮਰਥ ਰਹੇ ਸਨ ਜਿਸ ਦੀ ਸਮਾਂ ਉਹਨਾਂ ਤੋਂ ਮੰਗ ਕਰਦਾ ਸੀ। ਉਹਨਾਂ ਨੇ ਆਦਰਸ਼ਵਾਦੀ ਸਿਧਾਂਤਕ ਆਧਾਰ ਨੂੰ ਤਿਆਗਕੇ ਦਰੁਸਤ ਰੂਪ ਵਿਚ ਯਥਾਰਥਵਾਦ ਦਾ ਪੱਲਾ ਗ੍ਰਹਿਣ ਕੀਤਾ। ਪਰ ਆਦਰਸ਼ਵਾਦੀ ਵਿਚਾਰ ਪਰਬੰਧ ਤੋਂ, ਉਹਨਾਂ ਵਿਚੋਂ ਬਹੁ-ਗਿਣਤੀ ਲੇਖਕ, ਪੂਰਨ ਭਾਂਤ ਮੁਕਤ ਨਹੀਂ ਹੋ ਸਕੇ। ਉਹਨਾਂ ਨੇ ਆਪਣੀਆਂ ਰਚਨਾਵਾਂ ਵਿਚ ਆਦਰਸ਼ਵਾਦੀ ਤੇ ਯਥਾਰਥਵਾਦੀ ਸਿਧਾਂਤਕ ਅਧਾਰਾਂ ਨੂੰ ਕੁਝ ਉਸੇ ਤਰ੍ਹਾਂ ਮਿਸ਼ਰਤ ਜਿਹੇ ਰੂਪ ਵਿਚ ਪਰਵਾਨ ਚੜ੍ਹਾਇਆ ਜਿਵੇਂ ਸੁਤੰਤਰਤਾ ਸੰਗਰਾਮ ਵਿਚ ਸਭ ਵਰਗ ਆਪਣੇ ਵਰਗੀ ਵਖਰੇਵਿਆਂ ਦੇ ਬਾਵਜੂਦ ਇਕਠੇ ਸਨ। ਸਿਟੇ ਵਜੋਂ ਉਸ ਦ੍ਰਿਸ਼ਟੀ ਅਧੀਨ ਸੁਧਾਰਕ ਕਿਸਮ ਦਾ ਅਜਿਹਾ ਸਾਹਿਤ ਜਨਮ ਲੈਂਦਾ ਰਿਹਾ ਜਿਸਦੀ ਪਹੁੰਚ ਵਧੇਰੇ ਕਰਕੇ ਉਪਭਾਵੁਕ ਪੱਧਰ ਦੇ ਮਾਨਵ ਸਨੇਹ ਵਾਲੀ ਸੀ। ਪ੍ਰਗਤਿਵਾਦ ਦੀ ਚੜ੍ਹਤ ਸਮੇਂ ਹਰ ਗੱਲ ਨੂੰ ਨਾਅਰੇ ਦੇ ਰੂਪ ਵਿਚ ਪਰਵਾਨ ਕਰਨਾ ਵੀ ਫੈਸ਼ਨ ਬਣ ਗਿਆ ਸੀ, ਅਤੇ ਬਿਨਾਂ ਕਿਸੇ ਵਰਤਾਰੇ ਦੀ ਡੂੰਘਿਆਈ ਨੂੰ ਪਛਾਣਿਆਂ ਝੱਟ ਪੱਟ ਕਵਿਤਾ, ਕਹਾਣੀ ਦੀ ਸ਼ਕਲ ਵਿਚ ਸਾਹਿੱਤਕ ਰਚਨਾ ਹੋ ਜਾਂਦੀ ਸੀ। ਸਾਡੇ ਬਹੁਤ ਸਾਰੇ ਲੇਖਕ, ਆਪਣੇ ਸ਼ਰੇਣਿਕ ਸੰਸਕਾਰਾਂ ਅਧੀਨ, ਪ੍ਰਗਤਿਵਾਦੀ ਸ਼ਕਤੀਆਂ ਨਾਲ ਆਪਣੀ ਸਾਂਝ ਨੂੰ ਵੀ ਕੋਈ ਨਿਸਚਤ ਰੂਪ ਨਹੀਂ ਸਨ ਦੇ ਸਕੇ। ਇਸ ਲਈ ਵਿਦਰੋਹ ਤੇ ਸੰਗਰਾਮ ਦਾ ਉਹਨਾਂ ਦਾ ਸੰਕਲਪ ਵੀ ਵਿਗਿਆਨਕ ਨਹੀਂ, ਸਗੋਂ ਖੋਤਲਾ ਜਿਹਾ ਸ਼ੁਭਵਾਦੀ, ਸੁਧਾਰਵਾਦੀ ਸੀ।

ਪ੍ਰਯੋਗਵਾਦ ਦੇ ਨਾਉਂ ਹੇਠ ਉਭਰੀ ਧਾਰਾ ਪ੍ਰਾਪਤ ਸਮਾਜਿਕ ਪ੍ਰਸਿਥਿਤੀਆਂ ਦੀ ਉਪਜ ਹੋਣ ਤੋਂ ਬਿਨਾਂ ਪ੍ਰਗਤਿਵਾਦੀਆਂ ਵਿਚ ਰਹਿ ਗਈਆਂ ਊਣਤਾਈਆਂ ਦਾ ਵੀ ਪ੍ਰਤਿਕਰਮ ਸੀ। ਇਸ ਲਈ ਯੋਗ ਇਹੀ ਸੀ ਕਿ ਵਿਚਾਰ ਤੇ ਕਲਾ ਪੱਖ ਦੀਆਂ ਜੋ ਊਣਤਾਈਆਂ ਸਨ, ਪ੍ਰਗਤਿਵਾਦੀਆਂ ਵਲੋਂ ਉਹਨਾਂ ਨੂੰ ਦੂਰ ਕਰਨ ਦੁਆਰਾ ਬੌਧਿਕ ਪੱਧਰ ਉਪਰ ਪ੍ਰਤਿਗਾਮੀ ਕਲਾ ਵਿਚਾਰਾਂ ਦਾ ਟਾਕਰਾ ਕੀਤਾ ਜਾਂਦਾ। ਤ੍ਰੈਮਾਸਕ "ਸਿਰਜਣਾ" ਆਪਣੇ ਘੇਰੇ ਨੂੰ ਵਿਸ਼ਾਲਤਰ ਪੱਧਰ ਉਪਰ ਵਿਆਪਕ ਤਾਂ ਨਹੀਂ ਬਣਾ ਸਕਿਆ, ਪਰ ਉਪਰਲੀ ਦ੍ਰਿਸ਼ਟੀ ਅਨੁਸਾਰ ਪ੍ਰਯੋਗਵਾਦ ਨੂੰ ਜੜ੍ਹਾਂ ਤੋਂ ਫੜਨ ਵਿਚ ਇਸਦੀ ਯੁਧ ਨੀਤੀ ਖੜੀ ਸਹੀ ਸਿੱਧ ਹੋਈ। 'ਸਿਰਜਣਾ' ਦੇ ਆਗਮਨ ਉਤੇ ਜਿਸ ਘਬਰਾਹਟ ਦਾ ਪ੍ਰਦਰਸ਼ਨ ਪ੍ਰਯੋਗਧਾਰਾ ਦੇ ਮੁਖੀਆਂ ਨੇ ਦਿਤਾ, ਉਹ ਇਸ ਗੱਲ ਦਾ ਪਰਮਾਣ ਸੀ ਕਿ 'ਸਿਰਜਣਾ' ਨੇ ਉਹਨਾਂ ਦੇ ਹੇਠੋਂ ਆਧਾਰ ਹੀ ਖਿਸਕਾ ਦਿਤਾ ਹੈ।

ਅਜ ਜਦੋਂ ਇਸ ਸਾਰੇ ਸੰਘਰਸ਼ ਉਪਰੰਤ ਵਾਤਾਵਰਨ ਕਾਫੀ ਨਿਰਮਲ ਹੋ ਰਿਹਾ ਹੈ ਤਾਂ ਪ੍ਰਗਤਿਵਾਦ ਦੀ ਦ੍ਰਿਸ਼ਟੀ ਦੇ ਧਾਰਨੀ ਕਈ ਇਕ ਪਲੇਟਫਾਰਮਾਂ ਦਾ ਉਠਣਾ ਇਕ ਸ਼ੁਭ ਸ਼ਗਨ ਹੈ। ਜਾਪਦਾ ਹੈ ਕਿ ਸਥਿਤੀ ਕੌਮੀ ਪੱਧਰ ਉਪਰ ਵੀ ਕਾਫੀ ਸਪਸ਼ਟ ਹੋ ਰਹੀ ਹੈ, ਸ਼ਾਇਦ ਇਸੇ ਲਈ ਹੀ ਪ੍ਰਗਤਿਵਾਦੀ ਲੇਖਕ ਸੰਘ ਨੂੰ ਪੁਨਰ ਸੁਰਜੀਤ ਕਰਨ ਦੀਆਂ ਗੱਲਾਂ ਵੀ ਹੋ ਰਹੀਆਂ ਹਨ। ਪਰ ਕੀ ਇਹ ਸਾਰੇ ਯਤਨ, ਜੋ ਭਾਵੇਂ ਕਿੰਨੇ ਵੀ ਸ਼ੁਭ ਭਾਵੀ ਹੋਣ, ਸਾਰਥਕ ਤੇ ਸਮੇਂ ਅਨੁਸਾਰੀ ਸਿਧ ਜਾਣਗੇ, ਇਸ ਬਾਰੇ ਸਾਨੂੰ ਕੁਝ ਸੰਦੇਹ ਹੈ। ਕਿਉਂਜੁ ਪ੍ਰਗਤਿਵਾਦ ਦੇ ਅਜਿਹੇ ਬਹੁਤੇ ਮੁਦਈ ਅਜੇ ਵੀ ਆਪਣੀ ਧਾਰਾ ਦੇ ਵਿਗਠਨ ਦੇ ਕਾਰਨਾਂ ਤੋਂ ਭਲੀ ਭਾਂਤ ਜਾਣੂ ਹੋਣ ਲਈ ਬਹੁਤੇ ਉਤਾਵਲੇ ਨਹੀਂ ਜਾਪਦੇ।

ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਉਹਨਾਂ ਦ ਇਹ ਵਿਸਵਾਸ਼ ਨਹੀਂ ਕਿ ਪ੍ਰਯੋਗਵਾਦ, ਅਸਤਿਤਵਵਾਦ ਆਦਿ ਪਤਨ ਮੁਖ ਵਿਚਾਰਧਰਾਵਾਂ ਕਿਸੇ ਤਰਾਂ ਪ੍ਰਗਤਿਵਾਦ ਵਿਰੁਧ ਪ੍ਰਤਿਕਰਮ ਵੀ ਸਨ । ਦੂਸਰੀ ਸੀਮਾਂ ਅਜਿਹੇ ਕਈ ਪ੍ਰਗਤਿਵਾਦੀਆਂ ਦੀ ਇਹ ਜਾਪਦੀ ਹੈ ਕਿ ਉਹ ਦੇਸ਼ ਤੇ ਸਮਾਜ ਦੀ ਸਥਿਤੀ ਵਿਚ ਜੋ ਨਵਾਂ ਪ੍ਰੀਵਰਤਣ ਆਇਆ ਹੈ, ਉਸਦਾ ਵੀ ਪੂਰਨ ਭਾਂਤ ਅਨੁਭਵ ਨਹੀਂ ਕਰ ਰਹੇ । ਸਮੇਂ ਦੇ ਹਾਣੀ ਵਿਚਾਰ ਅਤੇ ਕਲਾ ਕੌਸ਼ਲ ਦੀਆਂ ਨਵੀਆਂ ਮੰਗਾਂ ਦੀ ਪੂਰਤੀ ਦੀ ਥਾਂ ਉਹ ਸੰਗਠਨ ਦੀ ਖਾਤਰ ਸੰਗਠਨ ਵਿਚ ਬਹੁਤਾ ਵਿਸ਼ਵਾਸ਼ ਰਖਦੇ ਜਾਪਦੇ ਹਨ ।

ਸੰਗਠਨ ਲਈ ਭਰਪੂਰ ਯਤਨ ਹੋਣ, ਸਾਡਾ ਇਹਨਾਂ ਉਪਰ ਇਤਰਾਜ਼ ਨਹੀਂ । ਪਰ ਇਸ ਗੱਲ ਨੂੰ ਅਵੱਸ਼ ਧਿਆਨ ਵਿਚ ਰੱਖਣਾ ਹੋਵੇਗਾ ਕਿ ਉਚੇਰੀ ਪੱਧਰ ਦੀ ਕਲਾ ਤੇ ਸਾਹਿੱਤ ਦੀ ਸਿਰਜਣਾ ਕੇਵਲ ਮਾਤਰ ਮਤਿਆਂ ਦਾ ਫਲ ਨਹੀਂ ਹੁੰਦੀ । ਇਸਦੇ ਲਈ ਵਿਚਾਰ ਵਿਚ ਪ੍ਰਪੱਕਤਾ ਅਤੇ ਕਲਾ ਕੌਸ਼ਲ ਵਿਚ ਨਿਪੁੰਨਤਾ ਗ੍ਰਹਿਣ ਕਰਨ ਦੀ ਆਵਸ਼ਕਤਾ ਹੈ ।

ਇਸ ਲਈ,ਸਾਡਾ ਮੱਤ ਹੈ, ਕਿ, ਪ੍ਰਗਤਿਵਾਦੀ ਧਾਰਾ ਨੂੰ ਠੋਸ ਆਧਾਰ ਉਪਰ ਪੁਨਰ ਸਥਾਪਤ ਕਰਨ ਲਈ ਲੋੜ ਹੈ ਕਿ ਪਿਛਲੇ ਤਿੰਨ ਦਹਾਕਿਆਂ ਦੇ ਪ੍ਰਗਤਿਵਾਦੀ ਸਾਹਿਤ ਦਾ ਪੁਨਰ ਮੁਲਅੰਕਣ ਕੀਤਾ ਜਾਏ, ਉਸਦੇ ਉਸਾਰੂ ਪੱਖਾਂ ਨੂੰ ਵਿਕਸਤ ਕਰਕੇ ਊਣਤਾਈਆਂ ਤੋਂ ਚੇਤੰਨ ਹੋਇਆ ਜਾਵੇ । ਜੇ ਇਹ ਨਹੀਂ ਹੁੰਦਾ ਤਾਂ ਡਰ ਹੈ ਕਿ ਵਿਸ਼ਵਾਸ਼ ਤੇ ਸ਼ੁਭਭਾਵੀ ਅੰਤਰਮੁਖਤਾ ਦੀ ਅਣ-ਵਿਗਿਆਨਕ ਦ੍ਰਿਸ਼ਟੀ ਪ੍ਰਗਤਿਵਾਦ ਨੂੰ ਫੇਰ ਵੀ ਨੁਕਸਾਨ ਪਹੁੰਚਾਏਗੀ ।

**ਰਘਬੀਰ ਸਿੰਘ**

---

# ਲੋਕ ਲਹਿਰ

ਮੋਹਨ ਸਿੰਘ

ਹੱਥਾਂ ਵਿਚ ਹੱਥ ਪਾਉ
ਵੈਰ ਵਿਤਕਰੇ ਮਿਟਾਉ
ਮੇਲ ਕੇ ਵਧਾਉ ਪੈਰ
ਆ ਗਈ ਏ ਲੋਕ ਲਹਿਰ

ਹਿੰਦ ਚੀਨ ਰੂਸ ਵਿਚ
ਆਰਜ਼ੀ ਲਕੀਰਾਂ ਖਿੱਚ
ਹੋਰ ਨਾ ਵਧਾਉ ਵਿੱਥ

ਹੋਇਆ ਕੀ ਜੇ ਜਾਤੀਆਂ
ਕਾਲੇ ਚਿੱਟੇ ਪੀਲੇ ਰੰਗ
ਖ਼ੂਨ ਦਾ ਹੈ ਰੰਗ ਇਕ

ਛੱਡ ਦਿਉ ਵਿਰੋਧ ਵੈਰ
ਆਖਦੀ ਹੈ ਲੋਕ ਲਹਿਰ

ਸੱਚੇ ਦੇ ਨਾ ਅਰਥ ਦੋ
ਸਕਦੇ ਕਦੀ ਵੀ ਹੋ
ਆਰਥਕ ਬਰਾਬਰੀ

ਬਿਨਾਂ ਕਾਹਦਾ ਲੋਕ ਰਾਜ
ਰੱਜੇ ਥੋੜੇ ਭੁਖੇ ਬਹੁਤੇ
ਝੂਠ ਤੇ ਖੜਾ ਸਮਾਜ

ਝੂਠ ਦੇ ਨਾ ਹੋਣ ਪੈਰ
ਆਖਦੀ ਏ ਲੋਕ ਲਹਿਰ

ਛੱਤਾ ਆਸਮਾਨ ਦਾ
ਜ਼ਹਿਰ ਨਾਲ ਭਰ ਗਿਆ
ਭੁੱਖ ਦੁੱਖ ਨਾਲ ਜੱਗ
ਹੌਲੀ ਹੌਲੀ ਮਰ ਰਿਹਾ
ਬਿੱਟ ਬਿੱਟ ਤਕਦਾ, ਕੀ
ਲੋਕ ਰਾਜ ਕਰ ਰਿਹਾ ?

ਰਾਕਸ਼ਾਂ ਦੇ ਖੰਭੂ ਨਾਲ
ਅੰਬਰਾਂ ਤੇ ਛਾਈ ਗਹਿਰ
ਪਿੰਡ ਪਿੰਡ ਸ਼ਹਿਰ ਸ਼ਹਿਰ
ਪਹਿਰ ਪਹਿਰ ਜ਼ਹਿਰ ਕਹਿਰ
ਤੇਜ਼ ਕਰੋ ਲੋਕ ਲਹਿਰ

# ਦੋਸਤਾ

## ਪਿਆਰਾ ਸਿੰਘ ਸਹਿਰਾਈ

ਜ਼ਿੰਦਗੀ ਨੂੰ ਭਰ ਹੁੰਗਾਰਾ, ਦੋਸਤਾ ।
ਤਕ ਜੁੱਗਾਂ ਦਾ ਇਸ਼ਾਰਾ, ਦੋਸਤਾ ।
ਨਾਚ ਪੈਰਾਂ ਵਿਚ ਧੜਕੇ ਅਜ ਨਵਾਂ,
ਅੰਗਾਂ ਵਿਚ ਕੋਈ ਹੁਲਾਰਾ, ਦੋਸਤਾ ।
ਦੋ ਕਦਮ ਦੀ ਵਿਥ ਤੇ ਮੰਜ਼ਲ ਤੇਰੀ,
ਤੁਰ ਜ਼ਰਾ ਹੋ ਕੇ ਕਰਾਰਾ, ਦੋਸਤਾ ।
ਢਾਰਿਆਂ 'ਚੋਂ ਉਠ ਹੰਭਲਾ ਮਾਰ ਕੇ,
ਪਕੜ ਲੈ ਉਚਾ ਮੁਨਾਰਾ, ਦੋਸਤਾ ।
ਧੌਣ ਚੁਕ ਕੇ ਵੇਖ, ਕਰਦਾ ਸੈਨਤਾਂ,
ਤੇਰੀ ਹੋਣੀ ਦਾ ਸਿਤਾਰਾ, ਦੋਸਤਾ ।
ਗਗਨ ਮੱਲੇ ਏਸ ਨੇ ਅਜ ਇਸ ਤਰ੍ਹਾਂ,
ਫਿਕਾ ਪਿਆ ਹਰ ਇਕ ਤਾਰਾ, ਦੋਸਤਾ ।
ਨਗ਼ਮਾ ਕਿਹੜਾ ਛਿੜਿਆ ਅਜ ਦਿਲ-ਸਾਜ਼ ਤੇ,
ਗੂੰਜਿਆ ਕਿਹੜਾ ਜੈਕਾਰਾ, ਦੋਸਤਾ ?
ਸੀਮਾ ਨਹੀਉਂ ਕੋਈ ਤੇਰੀ ਆਖ਼ਰੀ,
ਹੋਣ ਵਾਲਾ ਇਹ ਨਿਤਾਰਾ, ਦੋਸਤਾ ।
ਰਚਨਾ ਤੇਰੀ, ਤੇਰੀ ਸਾਰੀ ਸਿਰਜਣਾ,
ਤੇਰਾ ਹੀ ਸਗਲਾ ਪਸਾਰਾ, ਦੋਸਤਾ ।
ਕਿਰਤ ਦੀ ਕੁੱਖੋਂ ਹੀ ਸਭ ਕੁਝ ਜੰਮਿਆ,
ਹੋਰ ਰਚ ਅਜ ਇਕ ਨਜ਼ਾਰਾ, ਦੋਸਤਾ ।
ਧਾ ਕੇ ਪਾ ਲੈ ਭਵਿਖ ਨੂੰ ਗਲਵਕੜੀ,
ਚੁੰਮ ਲੈ ਤੂੰ ਮੂੰਹ ਪਿਆਰਾ ਦੋਸਤਾ ।

# ਨਵਾਂ ਭਾਰਤ

## ਸੰਤੋਖ ਸਿੰਘ ਧੀਰ

ਰੇਸ਼ਮ ਦੀ ਪੋਸ਼ਾਕ ਉਤਾਰੀ
ਖੱਦਰ ਦੀ ਪੋਸ਼ਾਕ ਪਹਿਨ ਲਈ
ਕਲਗ਼ੀ ਦੀ ਥਾਂ ਚਿੱਟੀ ਟੋਪੀ
ਉੱਜਲੀ ਕਰਕੇ ਸਿਰ 'ਤੇ ਧਰ ਲਈ
ਹੁਣ ਰਜਵਾੜਾ ਸ਼ਾਹੀ ਮਰ ਗਈ।

ਭੋਈਂ, ਨਈਂ ਤੇ ਮਿਲਖਾਂ, ਜੂਹਾਂ
ਉਹ ਹੁਣ ਮਿੱਲਾਂ ਵਿਚ ਵਟ ਰਹੀਆਂ
ਹੁਣ ਰਾਜਾ ਨਹੀਂ, ਮਿੱਲ-ਮਾਲਿਕ ਹੈ
ਉਹ ਵੀ ਇਕ ਮਜ਼ਦੂਰ ਹੀ ਸਮਝੋ
ਸਭ ਮਜ਼ਦੂਰ ਨੇ ਭਾਈ ਭਾਈ
ਮੁੱਕ ਗਈ ਰਜਵਾੜਾ ਸ਼ਾਹੀ

ਹਲ ਦੀ ਥਾਂ ਤੇ ਚਲੇ ਟਰੈਕਟਰ
ਪਰ ਜੇ ਹੋਵੇ ਨਿੱਜੀ ਸੈਕਟਰ
ਸਾਂਝਾ ਸੈਕਟਰ ਅਤੇ ਟਰੈਕਟਰ ?
ਉਲਟੀ ਗੰਗਾ ਕਿਧਰੋਂ ਆਈ !
ਯੋਜਕ ਬੈਠੇ ਸੀਸ ਝੁਕਾਈ।

ਬੱਚੇ ਪੜ੍ਹਨ ਵਦੇਸ਼ਾਂ ਅੰਦਰ
ਆਪਣਾ ਰਾਜ ਹੈ ਦੇਸਾਂ ਅੰਦਰ
ਜਿਹੜੇ ਪੜ੍ਹਨ ਸੁਦੇਸਾਂ ਅੰਦਰ
ਉਹਨਾਂ ਲਈ ਅਮਰੀਕਨ ਸੰਧੀ
ਖਾਣ ਪੀਣ ਲਈ ਕਾਲੀ ਮੰਡੀ।

ਦੇਖੋ, ਅਸੀਂ ਆਜ਼ਾਦ ਭਾਰਤੀ !
ਖਾਈਏ "ਪੀ. ਐਲ. ਚਾਰ ਸੌ ਅੱਸੀ"
ਪੂੰਜੀਵਾਦ ਦਾ ਮੇਟ ਖਲੋਤਾ
ਸਿਰ ਉੱਤੇ ਨਿਗਰਾਨੀ ਕਰਦਾ
ਉੱਸਰ ਰਿਹਾ ਸਮਾਜਵਾਦ ਹੈ !
ਮੰਜ਼ਲ ਸਾਡੀ ਸਾਮਵਾਦ ਹੈ !

# ਦੋਸਤੀ ਦੇ ਮੋੜ ਉੱਤੇ

ਜਗਤਾਰ

(ਖ਼ੂਬਸੂਰਤ ਨੀਲੀਆਂ ਅੱਖਾਂ ਦੇ ਨਾਂ)

ਹਰ ਛਿਣ ਮਰ ਜਾਂਦਾ ਹੈ
ਪਰ ਹਰ ਮਰਦਾ ਛਿਣ
ਨਵ-ਛਿਣ ਵਿਚ ਜੰਮ ਪੈਂਦਾ ਹੈ।

ਇਹ ਛਿਣ
ਜਿਸਦੇ ਸੰਗਮ ਤੇ ਹਾਂ ਅਸੀਂ ਖੜੋਤੇ
ਰੁਕੇ ਹੋਏ ਮਾਹਵਾਰੀ-ਰਕਤ ਜਹੇ
ਜਾਂ ਸੱਤ-ਮਾਂਹੇ ਬਾਲਕ ਵਰਗੇ ਹਨ।

ਤੂੰ ਨਾ ਜਾਣੇ
ਗਰਭ-ਜੂਨ ਦੀ ਮਰਨ-ਪੀੜ
ਸੂਤਕ-ਪੀੜਾ ਤੋਂ ਕਿੰਨੀ ਪ੍ਰਬਲ ?

ਹਰ ਮੌਸਮ ਵਿਚ
ਰੰਗਾਂ ਦੇ ਉਹ ਰੰਗ ਨਾ ਰਹਿੰਦੇ
ਤੇਰੇ 'ਲਾਜਵਰੀ' ਨੈਣਾਂ ਨੇ
ਹਾਲੇ ਨਹੀਂ ਹਾਦਸੇ ਵੇਖੇ
ਪੁਸਤਕ ਵਿਚ ਹਾਲੇ
ਤਲਖੀ ਦਾ ਨਾਂ ਪੜ੍ਹਿਆ ਹੈ।
ਫੱਗਣ ਦੇ ਵਿਚ ਜੋ ਕੱਚਨੀਲੇ ਪਾਣੀ ਵਹਿੰਦੇ
ਭਰ-ਵਰਖਾ ਵਿਚ ਕੱਚਨੀਲੇ ਨਾ ਰਹਿੰਦੇ।

ਏਸ ਮੋੜ ਤੇ ਆਕੇ ਤੇਰਾ
ਅਜਨਬੀਆਂ ਵਾਂਗੂ ਲੰਘ ਜਾਣਾ
ਨਜ਼ਰ ਚੁਰਾਣਾ।
ਏਨਾ ਹੀ ਦੁਖਦਾਈ ਹੈ, ਜਿਉਂ
ਕਿਸੇ ਵਰ੍ਹਾਊ ਬਦਲੋਟੀ ਦਾ
ਸੜਦੀ ਖੇਤੀ ਤੋਂ ਲੰਘ ਜਾਣਾ !

ਕੀ ਤੂੰ ਚਾਹਵੇਂ ?
ਸੂਰਜ ਧਰਤੀ ਵਿਛੜਨ ਵੇਲੇ
ਸਦਾ ਲਈ ਦੋਹਾਂ ਤੋਂ ਟੁੱਟੇ
ਭਟਕ ਰਹੇ ਅਣੂਆਂ ਵਰਗੀ ਹੀ
ਆਪਣੀ ਇਸ,
ਨਾਕਾਮ ਮੁਹੱਬਤ ਖਾਤਰ,
ਮੈਂ ਕੋਈ ਉਪਮਾਂ ਭਾਲਾਂ ?
ਤੂੰ ਇਹ ਸਮਝੇਂ
ਮੈਂ ਤੇਰੇ ਅੰਦਰ,
ਇਕ ਮਰਦਾ ਹੋਇਆ ਛਿਣ ਹਾਂ
ਪਰ ਨਾ ਜਾਣੇਂ
ਗਰਭ-ਜੂਨ ਵਿਚ ਮਰਨ-ਪੀੜ ਤੋਂ
ਸੂਤਕ-ਪੀੜ ਬੜੀ ਨਿੱਕੀ ਹੈ

—0—

## ਪਹਿਚਾਣ

ਜੋਗਾ ਸਿੰਘ

ਮਨ ਵਿਚ 'ਸੁਪਨਾ'
ਪੈਰੀਂ ਹਰਕਤ
ਮੈਂ ਕਿਧਰੇ ਨੂੰ ਤੁਰ ਚਲਿਆ ਹਾਂ ।
ਰਾਹਾਂ ਉੱਤੇ ਭੀੜ ਬੜੀ ਹੈ
ਹਰ ਥਾਂ ਉੱਤੇ ਲੋਕ ਖੜੇ ਨੇ
ਪਰ ਇਹਨਾਂ ਵਿਚ
ਇੱਕ ਵੀ ਚਿਹਰਾ ਐਸਾ ਨਹੀਂ ਹੈ
ਜੋ ਮੈਂ ਜਾਣਾ
ਜਾਂ ਜਿਸ ਮੈਨੂੰ ਤੱਕਿਆ ਹੋਵੇ
ਤੇ ਮੈਂ ਖੁਸ਼ ਹਾਂ ।
ਕਿਉਂਕਿ "ਇਹ ਸਭ ਜਾਨਣ ਵਾਲੇ"
'ਜਾਣ ਵਾਲੇ' ਨੂੰ ਗੱਲੀਂ ਲਾਕੇ
ਪੁਜਣੋ ਦੇਰ ਕਰਾ ਦਿੰਦੇ ਨੇ
ਮੈਂ ਤਾਂ ਬਹੁਤ ਜਲਦ ਜਾਣਾ ਹੈ
'ਓਥੇ' ਮੈਨੂੰ
ਕੋਈ ਨਜ਼ਰ ਉਡੀਕ ਰਹੀ ਹੈ ।

# ਅੰਬਰ ਹੇਠਾਂ

ਫ਼ਤਿਹ ਜੀਤ

ਨੰਗ ਧੜੰਗਾ
ਲੰਬਾ ਚੌੜਾ
ਕੱਦ ਬੁਤ ਮੇਰਾ
ਸਭਿਅਤਾ ਦੀ ਸੂਲੀ ਤੇ ਚੜ੍ਹਿਆ
ਐਨਕ ਦੇ ਸ਼ੀਸ਼ੇ ਦੀ ਰਾਹੀਂ
ਆਪਣਾ ਆਪਾ ਵੇਖ ਰਿਹਾ ਹੈ
ਜਿਸਦੀ ਉਲਝੀ ਸੋਚ ਲਈ ਹੁਣ
ਇਕ ਵੀ ਹੱਥ ਆਪਣਾ ਨ ਦਿਸਦਾ
ਹਰ ਕੋਈ ਆਪਣੀ ਉਲਝਣ ਉਣਿਆਂ
ਇਕ ਦੂਜੇ ਤੋਂ ਦੂਰ ਖੜਾ ਹੈ।
ਸੰਗਮਰਮਰੀ ਮਹਿਲ ਮਾੜੀਆਂ ਅੰਦਰ
ਇਜ਼ਤ ਅਤੇ ਵਫ਼ਾ ਦੀ ਹੋਂਦ ਨਹੀਂ ਹੈ,
ਸੋਚ ਕਿ ਜਿਸਦੇ ਪਰ ਕਤਰੇ ਹਨ
ਅਪਮਾਨਤ ਆਪੇ ਤੇ ਖ਼ੁਸ਼ ਹੈ।
ਵਰਜਤ ਰਾਹੀਂ ਪੈਰ ਧਰਨ ਦੀ ਆਦਤ
ਹਰ ਸੁਚੇ ਰਿਸ਼ਤੇ ਦੇ ਆਦਰ
ਹਰ ਨਿਘੀ ਮਿਲਣੀ ਦੀ ਇਜ਼ਤ
ਸੰਗ ਖੇਡ ਗਈ ਹੈ।
ਹਰ ਲੰਘਦਾ ਕਰਦਾ ਪਲ
ਮਨੁੱਖ ਦੀ ਹੋਣੀ ਤੇ ਹਸਦਾ ਹੈ
ਹਸਤੀ ਤੇ ਸ਼ੱਕ ਕਰਦਾ ਹੈ
ਤੇ ਮੈਨੂੰ ਇੰਜ ਜਾਪ ਰਿਹਾ ਹੈ
ਜੀਕਣ ਹਰ ਬੰਦੇ ਦੀ ਜੁਰਅਤ
(ਅਣਖ ਤੇ ਹਿੰਮਤ)
ਲੋੜਾਂ ਦੇ ਬੂਹੇ ਤੇ ਬੈਠੀ
ਡੋਲ ਰਹੀ ਹੈ,
ਆਪਣਾ ਆਪਾ
ਰੋਲ ਰਹੀ ਹੈ।

## ਗ਼ਜ਼ਲ

ਸੁਰਜੀਤ ਰਾਮਪੁਰੀ

ਕਦੀ ਬੁਲ੍ਹ ਮੀਟੇ ਕਦੇ ਮੁਸਕਰਾਏ ।
ਕਦੀ ਸਿਮਟਦੇ ਜਾਂ ਬਿਖਰਦੇ ਨੇ ਸਾਏ ।

ਅਸੀਂ ਉਹ ਹਵਾਵਾਂ ਦੇ ਮਨਹੂਸ ਬੁਲ੍ਹੇ,
ਜਿਨ੍ਹਾਂ ਕੋਲੋਂ ਮਹਿਕਾਂ ਵੀ ਦਾਮਨ ਬਚਾਏ ।

ਸਿਸਕਦਾ ਰਿਹਾ ਦਿਲ ਸਿਤਾਰੇ ਦੇ ਵਾਂਗੂ,
ਬੁਝਣ ਤੀਕਰਾਂ ਆਸ ਨੂੰ ਗਲ ਲਗਾਏ ।

ਦੁਸ਼ਮਣਾਂ ਦੇ ਦਿਲ ਵੀ ਪਸੀਜੇ ਤੇ ਪਿਘਲੇ,
ਜਦੋਂ ਮੇਰੇ ਯਾਰਾਂ ਨੇ ਧੋਖੇ ਕਮਾਏ ।

ਨਾ ਝੀਲਾਂ 'ਚ ਹਲਚਲ ਨਾ ਪਲਕਾਂ ਦੇ ਪਾਣੀ,
ਅਸੀਂ ਇੰਜ ਵੀ ਯਾਰੋ ਅੱਥਰੂ ਵਗਾਏ ।

———

## ਕਾਲਖ

ਅਮਰਜੀਤ ਚੰਦਨ

ਹਰ ਦਿਨ ਦਾ ਚਾਨਣ,
ਰਾਤ ਦੀ ਕਾਲਖ ਵਿਚ ਨਹਾ ਕੇ
ਦੂਣ-ਸਵਾਇਆ ਚਿੱਟਾ ਹੋਵੇ ।

ਰਾਤ ਕਿ ਜਿਸ ਦੀ ਹਰ ਛੁਹ ਕਾਲੀ;
ਰਾਤ ਕਿ ਜਿਸ ਵਿੱਚ
ਕਾਲੀ ਹਵਸ ਦੇ ਹਾਸੇ
ਵੰਗਾਂ ਦੀਆਂ ਛਣਕਾਰਾਂ ਤੋੜਨ;

ਪਰ,
ਪੈਸੇ ਦੀ ਛਣਕਾਰ ਨਾ ਟੁੱਟਦੀ—
ਕਾਲਖ ਵਿੱਚ ਵੀ,
ਚਾਨਣ ਵਿਚ ਵੀ !

# ਉੱਚੀਆਂ ਕੰਧਾਂ ਉਹਲੇ ਦਿਲ

ਮੋਹਨ ਜੀਤ

ਰਾਤ ਪਈ ਤਾਂ ਲੋਕੀਂ ਪੁੱਛਣ ਆਏ :
ਤੂੰ ਹੀ ਜਿਸਨੇ
ਸਾਡੇ ਚੰਨ ਦੇ ਨਕਸ਼ ਲੁਕਾਏ ।

ਮਨ ਦੇ ਭਰਮ ਨੇ ਜਦ ਬੂਹਾ ਖੜਕਾਇਆ
ਚਾਣਚਕ ਮੁਸਕਾਇਆ :
ਸ਼ਾਇਦ, ਚੰਨ ਸਰਦਲ 'ਤੇ ਆਇਆ ।

ਲੋਕੀਂ ਜੋ ਪਰਛਾਵੇਂ ਪੂਜਣ
ਉਂਗਲੀਆਂ ਦੇ ਤੀਰ ਬਨਾਵਣ ਲੱਗੇ
ਜਿਸ ਪਾਸੇ ਮੈਂ ਚਿਹਰਾ ਕੀਤਾ
ਪਿੱਛੇ ਭੱਜੇ ।

ਦਿਨ ਚੜ੍ਹਿਆ
ਤਾਂ ਇਕ ਗੁਫ਼ਾ ਵਿਚ ਜਾ ਵੜਿਆ
ਕੋਲਾ ਫੜ ਕੇ
ਨਕਸ਼ ਬਨਾਵਣ ਲੱਗਾ ਚੰਨ ਦੇ ।

ਕਿੱਥੇ ਚੰਨ
ਤੇ ਕਿੱਥੇ ਧਰਤ ਲਕੀਰਾਂ
ਸੂਹੀਆਂ ਅੱਖਾਂ, ਬੋਲ ਉਚੇਰੇ
ਤਿੱਖੇ ਲੋਹੇ ਹੱਥ ਵਿਚ ਲੈ ਕੇ
ਲੋਕੀਂ ਆਏ ਬੰਨ੍ਹ ਵਹੀਰਾਂ ।

ਦੋ ਮਿੱਟੀਆਂ ਨੇ ਜਦ ਗਲਵਕੜੀ ਪਾਈ
ਹਰ ਪਾਸੇ ਚੁੱਪ ਛਾਈ
ਫੇਰ ਗੁਫ਼ਾ ਵਲ ਨਜ਼ਰਾਂ ਉੱਠੀਆਂ
(ਮੰਦੀਆਂ ਅੱਖਾਂ ਲੱਭਣ ਆਈਆਂ ਚੀਜ਼ ਪਰਾਈ ।)

ਗੁਫ਼ਾ ਦਾ ਘੁੱਪ ਹਨੇਰਾ
ਸਾਂਭ ਸਾਂਭ ਕੇ ਰੱਖ ਰਿਹਾ ਸੀ ।
ਚੰਨ ਦਾ ਚਿਹਰਾ ।

## ਸ਼ਾਇਦ

ਸੰਤੋਖ ਸਿੰਘ ਸੰਤੋਖ

ਡਰੀ ਡਰੀ ਤੇ ਸਹਿਮੀ ਸਹਿਮੀ
ਕੰਬ ਰਹੀ ਹੈ
ਮਜ਼ਹਬਾਂ ਦੇ ਸੰਗਲਾਂ ਸੰਗ ਬੱਧੀ
ਰੁੰਭ ਰਹੀ ਹੈ
ਭਾਰਤ ਮਾਂ ।
ਭੁਖ ਮਾਰੀ ਇਹ ਲਿੱਸੀ ਮਾਂਦੀ
ਰੋਟੀ ਰੋਟੀ ਫਿਰਦੀ ਗਾਂਦੀ
ਜੇ ਕੋਈ ਕਿਧਰੋਂ ਪੇੜਾ ਦਿੰਦਾ
ਡੋਕਾ ਡੋਕਾ ਕਢਣਾ ਚਾਹੁੰਦਾ
ਹਰ ਪਾਸੇ ਹੈ ਕਾਵਾਂ ਰੌਲੀ
ਭਰਾ ਭਰਾਵਾਂ ਦੇ
ਢੋਡਰ ਕਾਵਾਂ ਦੇ
"ਧਉਲ ਧਰਮ ਦਇਆ ਕਾ ਪੂਤ
ਸੰਤੋਖ ਥਾਪ ਰਖਿਆ ਜਿਨ ਸੂਤ"
ਢੋਣਾ ਫਿਰਦਾ ਬੇਮਰਯਾਦਾ
ਮੂੰਹੋਂ ਨਿਕਲਿਆ ਹਰ ਹਰਫ
ਜਿਸ ਦਾ ਕਾਇਦਾ
ਥੱਕ ਚੁਕਾ ਹੈ ਧੌਲ ਵਿਚਾਰਾ
ਸ਼ਾਇਦ ! ਆਪਣਾ ਸਿੰਗ ਬਦਲੇ ।

---

## ਤਲਖ਼ ਰਾਤਾਂ

ਜਗਤਾਰ ਸਿੰਘ ਢਾਹ

ਤਲਖ਼ ਰਾਤਾਂ ਦੀ ਹਵਾ
ਮਛਲੀਆਂ ਦਾ ਭੇਤ ਜਾਣ
ਆਖਦੀ ਹੈ—
'ਨਾਗ ਦੇਵ'
'ਮਛਲੀਆਂ ਪਾਗਲ ਨਹੀਂ ਹਨ ਹੁੰਦੀਆਂ
ਜ਼ਿੰਦਗੀ ਦੀ ਚੈਨ ਖਾਤਰ
ਭੀੜ ਆਵਾਜ਼ਾਂ ਦੀ ਵਿਚੋਂ
ਗੁੰਮ ਜਾਓ !

# ਜਿਸ ਦਿਨ ਇਬਨੇ-ਮਰੀਅਮ ਢੱਠਾ

ਪ੍ਰੀਤਮ ਸਿੰਘ

(ਬੇਹਿਸੀ ਦੇ ਨਾਂ)

ਪੱਥਰ ਦੇ ਇਸ ਸ਼ਹਿਰ ਦੇ ਅੰਦਰ
ਹੰਭ ਹਾਰ ਕੇ
ਥੱਕਾ ਟੁੱਟਾ

ਆਪਣੇ ਆਪ ਸੂਲੀਉਂ ਲੱਥਾ
ਡਿਗਦਾ ਢਹਿੰਦਾ
ਪੱਥਰ ਦੀ ਇਸ ਗੁਫ਼ਾ ਦੇ ਅਦਰ
ਆ ਢੱਠਾ ਹਾਂ ।

ਵਿਚ ਚੁਰੱਸਤੇ ਸੂਲੀ ਟੰਗਿਆ
ਨਾ ਕੋਈ ਮੈਨੂੰ ਪੱਥਰ ਮਾਰੇ
ਨਾ ਕੋਈ ਕਰਦਾ ਹਾਸੇ ਠੱਠੇ
ਨਾ ਕੋਈ ਏਥੇ ਹੰਝੂ ਕੇਰੇ
ਨਾ ਕੋਈ ਭਰਦਾ ਹਉਕੇ ਹਾਵੇ

ਜੋ ਵੇਖੇ
ਕੰਨੀ ਕਤਰਾਵੇ
ਚੁਪ ਚਪੀਤਾ
ਲੰਘਦਾ ਜਾਵੇ

ਪੱਥਰ ਦੇ ਵਣਕਾਰੇ ਵਸਦੇ
ਚਾਰ ਚੁਫ਼ੇਰੇ
ਨਾ ਉਹ ਰੋਂਦੇ ਨਾ ਓਹ ਹਸਦੇ

ਫਰ ਫਰ ਕਰਦੀਆਂ ਕਾਰਾਂ ਲੰਘਣ
ਪੱਥਰ ਲੱਦੀ
ਟਣ ਟਣ ਕਰਦੇ ਸਾਇਕਲ ਲੰਘਣ
ਪੱਥਰ ਚੁੱਕੀ
ਸੰਝ ਸਵੇਰੇ ਘੁੱਗੂ ਵਜਦੇ
ਪੱਥਰ ਰੁੜ੍ਹਦੇ
ਸ਼ਾਮ ਤਿਕਾਲੀਂ ਘੁੱਗੂ ਵਜਦੇ
ਪੱਥਰ ਰੁੜ੍ਹਦੇ
ਪੱਥਰ ਦੇ ਵਣਜਾਰੇ ਦਿਸਦੇ
ਚਾਰ ਚੁਫ਼ੇਰੇ
ਨਾ ਉਹ ਹਿਸਦੇ
ਨਾ ਉਹ ਫਿਸਦੇ

ਪੱਥਰ ਦੇ ਇਸ ਸ਼ਹਿਰ ਦੇ ਅੰਦਰ
ਹੰਭ ਹਾਰ ਕੇ
ਥੱਕਾ ਟੁੱਟਾ
ਆਪਣੇ ਆਪ ਸੂਲੀਉਂ ਲੱਥਾ
ਡਿਗਦਾ ਢਹਿੰਦਾ
ਪੱਥਰ ਦੀ ਇਸ ਗੁਫ਼ਾ ਦੇ ਅੰਦਰ
ਆ ਢੱਠਾ ਹਾਂ ।

# ਰੈੱਡ-ਗਾਰਡ

ਹਰਭਜਨ ਹੁੰਦਲ

ਦੁਸ਼ਮਣ
ਮੇਰਾ ਸ਼ੀਸ਼ਾ ਹੈ।

ਇਸ ਸ਼ੀਸ਼ੇ ਚੋਂ
ਕੀਤੇ ਹੋਏ ਅਮਲਾਂ ਦੇ
ਪਰਛਾਵੇਂ ਜਦ ਵੀ ਤੱਕੇ ਨੇ,
ਤਾਂ ਸੋਚ ਫੁਰੇ,
"ਦੁਸ਼ਮਣ ਮੇਰੀਆਂ ਸਿਫਤਾਂ ਦੇ
ਪੁਲ ਬੰਨ੍ਹਦਾ ਹੈ !!

ਕਿਸ ਥਾਂ ਮੇਰੇ ਵਿਸ਼ਵਾਸ਼ਾਂ ਵਿਚ
ਤਰੇੜ ਪਈ ਹੈ ?
ਕਿਸ ਪਗਡੰਡੀ ਤੁਰਦੇ ਹੋਏ
ਪੈਰ ਮੇਰੇ ਕੁਝ ਥਿੜਕੇ ਨੇ ?"

ਜਦੋਂ ਕਦੇ ਪਰ ਮੇਰੇ ਵੈਰੀ
ਨਿੰਦਿਆਂ ਦੇ ਕੁਝ ਤੀਰ
ਮੇਰੇ ਵਲ ਕੱਸੇ ਨੇ,
ਤਾਂ ਸ਼ੀਸ਼ੇ ਚੋਂ ਅਕਸ ਵੇਖ ਕੇ,
ਨਾਲ ਖ਼ੁਸ਼ੀ ਦੇ
ਉਸਲ-ਵੱਟੇ ਲੈਂਦੇ ਜਜ਼ਬੇ
ਤੇ ਅੰਗਾਂ ਵਿਚ ਖ਼ੂੰਨ ਦੌੜਦਾ।

ਏਸ ਲਈ ਹੀ
ਅੱਜ ਜਦੋਂ ਮੈਂ
ਰੇਡੀਓ ਤੋਂ
ਅਖ਼ਬਾਰਾਂ ਵਿਚੋਂ
ਆਪਣੇ ਬਾਰੇ
ਨਿੰਦਿਆ ਦਾ ਤੂਫ਼ਾਨ ਸ਼ੂਕਦਾ
ਤੱਕਿਆ ਹੈ,
ਤਾਂ ਮੁਸਕਾਇਆ ਹਾਂ।

ਦੁਸ਼ਮਣ,
ਮੇਰਾ ਸ਼ੀਸ਼ਾ ਹੈ।
ਇਸ ਸ਼ੀਸ਼ੇ ਚੋਂ
ਨਿੰਦਿਆ ਦੇ
ਝਲਕਾਰੇ ਮੈਨੂੰ ਜਚਦੇ ਨੇ।"

# ਦਿੱਲੀ ਦੇ ਨਾਂ

## ਸੁਰਿੰਦਰ ਗਿੱਲ

ਦਿੱਲੀ ! ਤੇਰੀਆਂ ਸੜਕਾਂ ਉੱਤੇ
ਭਖਦੇ ਮੂੰਹਾਂ ਦੀ ਰੌਣਕ ਹੈ

ਤੰਗ ਪਹਿਰਾਵੇ ਤੇ ਅੱਧ-ਨੰਗੇ ਜਿਸਮ ਸਡੌਲ
ਨਾਗਣ ਜ਼ੁਲਫ਼ਾਂ, ਸੁਰਖ ਬੁੱਲ੍ਹੀਆਂ, ਛਾਤੀਆਂ ਗੋਲ

ਭੁੱਖੀ ਪੀਹੜੀ ਦੀ ਇਹ ਭਟਕਣ ਕੁੜੀ ਵਿਚਾਰੀ
ਮਨ ਹੀ ਮਨ ਵਿੱਚ ਪੈਰਸ ਦੀ ਕੋਈ ਸ਼ਾਮ ਚਿਤਵਦੀ

ਜਿਸਮ ਚੀਰਦੀਆਂ ਕਾਮੀ ਅੱਖਾਂ

ਰੌਲਾ ਰੱਪਾ
ਧੱਕਮ ਧੱਕਾ

ਇਕ ਦੂਜੇ ਦੇ ਲੱਕ ਦਵਾਲੇ ਬਾਹਾਂ ਪਾਉਂਦੇ
ਇਕ ਦੂਜੇ 'ਤੇ ਡਿਗ ਡਿਗ ਪੈਂਦੇ ।

ਦਿੱਲੀ ! ਤੇਰੀਆਂ ਸੜਕਾਂ ਉੱਤੇ
ਦੇਸ ਦੇ ਕੋਣੇ ਕੋਣੇ 'ਤੋਂ ਹਨ ਲੋਕੀ ਆਉਂਦੇ
ਤੇ ਤੇਰੀਆਂ ਕੰਧਾਂ ਨੂੰ ਆਪਣਾ ਦੁੱਖ ਸੁਣਾਉਂਦੇ
ਸਿਆਪੇ ਕਰਦੇ
ਭੰਗੜੇ ਪਾਉਂਦੇ
ਨਾਹਰੇ ਲਾਉਂਦੇ
ਪਰ ਡੰਕੇ ਤੇ ਚੋਟ ਨ ਲਾਉਂਦੇ ।

ਦਿੱਲੀ ਤੇਰੇ ਰਾਜ ਭਾਗ ਵਿਚ
ਇਹ ਹੱਥਾਂ 'ਤੇ ਅੱਟਣਾਂ ਵਾਲੇ
ਤੇ ਪਥਰਾਈਆਂ ਅੱਖਾਂ ਵਾਲੇ
ਕਿੱਕਰਾਂ ਜੇਹੇ ਸਰੀਰਾਂ ਵਾਲੇ

ਜਦ ਆਪਣੀ ਚੱਕੀ ਵਿਚ ਕਣਕ ਦੇ ਦਾਣੇ ਪਾਉਂਦੇ
ਲੋਹੇ ਦੇ ਦਾਣੇ ਬਣ ਜਾਂਦੇ
ਪੀਠ ਨ ਹੁੰਦੇ

ਕਿੱਕਰਾਂ ਦੇ ਵੀ ਬੜੇ ਪਿਆਰੇ ਫੁੱਲ ਹੁੰਦੇ ਨੇ
ਬਾਲ ਇਨ੍ਹਾਂ ਦੇ ਫੁੱਲਾਂ ਵਰਗੇ
ਜਦੋਂ ਕਦੀ ਵੀ
ਕਣਕ ਦੇ ਦਾਣੇ ਮੂੰਹ ਵਿਚ ਪਾਉਂਦੇ
ਸੋਨੇ ਦੇ ਦਾਣੇ ਬਣ ਜਾਂਦੇ
ਚੱਬ ਨਾ ਹੁੰਦੇ।

ਤੇ ਦਿੱਲੀ !
ਤੂੰ ਸਿੱਕੇ ਦੇ ਦਾਣੇ ਵੰਡਦੀ ਹੈਂ।
ਪੀਠਣ ਦੀ ਜਾਂ ਚੱਬਣ ਦੀ
ਕੋਈ ਲੋੜ ਨਾ ਪੈਂਦੀ
ਸਿੱਧੇ ਛਾਤੀਆਂ ਵਿਚ ਜਾਂਦੇ ਨੇ
(ਤ੍ਰੀਮਤ ਦਾ ਦਿਲ ਛੇਤੀ ਮਿਹਰਬਾਨ ਹੁੰਦਾ ਹੈ)
ਸ਼ਾਂਤਮਈ ਦੀ ਦੇਵੀ ਦਿੱਲੀ !
ਤੜਪਦਿਆਂ ਨੂੰ ਸ਼ਾਂਤ ਕਰੇਂ ਤਾਂ ਤੂਹੀਉਂ।

ਪਰ ਦਿੱਲੀ ਤੇਰਾ ਦਿਲ ਬਹੁਤ ਵਿਸ਼ਾਲ ਨਜ਼ਰ ਆਉਂਦਾ ਹੈ
ਤੇਰੇ ਰੰਗਾ ਰੰਗ ਨਜ਼ਾਰੇ

ਪੱਥਰ ਯੁਗ ਦਾ ਆਦਮ
ਅੱਜ ਅਚਾਨਕ ਏਥੇ ਪਰਗਟ ਹੋਇਆ
ਜਾਂ ਫਿਰ ਇਸ ਵਿਗਿਆਨਕ ਯੁਗ ਵਿੱਚ
ਪਸ਼ੂਆਂ ਦਾ ਵੀ ਰੂਪ ਮਨੁੱਖਾਂ ਵਾਂਗਰ ਹੋਇਆ।

ਲੱਜਾ ਤੋਂ ਅਗਿਆਤ ਦੁਪੈਰੀ ਜ਼ਾਤ
ਤੇਰੀਆਂ ਸੜਕਾਂ ਉਤੇ

'ਗੋ ਰੱਖਿਆ' 'ਗੋ ਰੱਖਿਆ' ਕੂਕੇ

ਸ਼ਿਵਲਿੰਗ ਦੀ ਪੂਜਾ ਦੀ ਆਦੀ
ਨਾਰੀ ਸ਼ਰਧਾਵਾਦੀ
ਝੁਕ ਝੁਕ ਮੱਥਾ ਟੇਕੇ

ਗਊ ਰੱਖਿਆ ਦੀ ਏਸ ਦੁਪੈਰੀ ਜਾਤ ਨੂੰ
ਅੰਨ ਦਾ ਫ਼ਿਕਰ ਨਹੀਂ ਹੈ
ਇਹਨਾਂ ਨੂੰ ਤੂੰ ਬੁੱਕਾਂ ਭਰ ਭਰ ਵੰਡੇਂ

ਏਸ ਦੇਸ ਵਿਚ ਆਦਮ ਹੱਤਿਆ ਪਾਪ ਨਹੀਂ ਹੈ
ਗਊ ਹੱਤਿਆ ਦੀ ਰੋਕ ਜ਼ਰੂਰੀ ।

ਦਿੱਲੀ ਤੇਰੀਆਂ ਸੜਕਾਂ ਹੁਣ ਅਪਵਿੱਤਰ ਹੋਈਆਂ
ਤੇਰੀਆਂ ਸੜਕਾਂ ਤੇ ਹੁਣ ਕੋਈ ਨਹੀਂ ਆਵੇਗਾ
ਜੋ ਸਿੱਕੇ ਦੇ ਦਾਣੇ ਖਾ ਕੇ ਪਰਤ ਜਾਏਗਾ ।

ਹੁਣ ਡੰਕੇ ਤੇ ਚੋਟ ਪਏਗੀ

ਤੇ ਇਹ ਸਿੱਕਾ ਖਾਂਦੀ
ਲੋਹਾ ਪੀਂਦੀ ਸੱਤਾ
ਤੇਰਾ ਤਖ਼ਤ ਸੰਭਾਲ ਲਵੇਗੀ

ਤੂੰ ਨਹੀਂ ਕੋਈ ਦਰੋਪਤ ਨਾਰੀ
ਜਿਸਦੀ ਪੱਤ ਰੱਖਣ ਲਈ ਆਵੇ ਕ੍ਰਿਸ਼ਨ ਮੁਰਾਰੀ

ਦਿੱਲੀ ! ਤੇਰਾ ਤਖ਼ਤ ਡੋਲਿਆ ।

ਕਹਾਣੀ :

# ਮੈਂ ਹੁਣ ਬਹੁਤ ਖੁਸ਼ ਹਾਂ

ਕੁਲਵੰਤ ਸਿੰਘ ਵਿਰਕ

ਜਦੋਂ ਦੀ ਮੇਰੀ ਇਸ ਨਵੇਂ ਦਫਤਰ ਵਿਚ ਬਦਲੀ ਹੋਈ ਹੈ ਮੇਰੇ ਨਾਲ ਦੀ ਕੁਰਸੀ ਉਤੇ ਇਕ ਕੁੜੀ ਬੈਠਦੀ ਹੈ । ਕੁੜੀ ਤੇ ਉਹ ਹੁਣ ਨਹੀਂ ਰਹੀ ਜ਼ਨਾਨੀ ਬਣ ਗਈ ਹੈ। ਪਰ ਦਫ਼ਤਰਾਂ ਵਿਚ ਕੰਮ ਕਰਨ ਵਾਲੀਆਂ ਜ਼ਨਾਨੀਆਂ ਵੀ ਆਪਣੇ ਆਪ ਨੂੰ ਕੁੜੀਆਂ ਹੀ ਆਖਦੀਆਂ ਹਨ। ਇਸ ਲਈ ਮੈਂ ਵੀ ਉਸ ਨੂੰ ਕੁੜੀ ਹੀ ਲਿਖਦਾ ਹਾਂ।

ਦਸ ਕੁ ਸਾਲ ਪਹਿਲਾਂ ਇਕ ਵਾਰੀ ਮੈਂ ਇਸ ਥਾਂ ਆਇਆ ਸਾਂ। ਉਦੋਂ ਇਹ ਕੁੜੀ ਪਹਿਲੋਂ ਪਹਿਲ ਵੇਖੀ ਸੀ। ਇਸ ਦੀ ਉਹ ਸ਼ਕਲ ਅਜੇ ਵੀ ਮੇਰੇ ਮਨ ਵਿਚ ਮੌਜੂਦ ਹੈ। ਕਲਰਕਾਂ ਵਿਚ ਬੈਠੀ ਇਹ ਇਸ ਤਰ੍ਹਾਂ ਲਗਦੀ ਸੀ ਜਿਵੇਂ ਕੋਈ ਵੱਡੀ ਐਕਟਰੈਸ ਫਿਲਮ ਵਿਚ ਫਾਲਤੂ ਕੰਮ ਕਰਨ ਵਾਲੇ ਲੋਕਾਂ ਵਿਚ ਆ ਬੈਠੀ ਹੋਵੇ। ਉਦੋਂ ਇਸ ਦੇ ਵਾਲ ਕਾਟਵੇਂ ਸਨ। ਜਦੋਂ ਇਕ ਹੋਰ ਕਲਰਕ ਨੇ ਮੇਰੇ ਬਾਰੇ ਦਸਿਆ ਤਾਂ ਇਹ ਨਿਮ੍ਹਾਂ ਜਿਹਾ ਮੁਸਕਰਾਈ। ਪਰ ਮੈਂ ਇਸ ਨਾਲ ਹੋਰ ਕੋਈ ਗਲ ਨਾ ਕਰ ਸਕਿਆ ਕਿਉਂਕਿ ਇਹ ਸਾਡੀ ਕਲਰਕਾਂ ਦੀ ਦੁਨੀਆਂ ਦਾ ਜੀਵ ਨਹੀਂ ਲਗਦਾ ਸੀ। ਸਜੇ ਖਬੇ ਉਦੋਂ ਇਸ ਬਾਰੇ ਗਲਾਂ ਬਹੁਤ ਸਨ। ਇਸ ਵਡੇ ਸ਼ਹਿਰ ਵਿਚ ਇਸ ਦੀ ਬੜੀ ਸ਼ਾਨ ਹੈ। ਵਡੇ ਵਡੇ ਆਦਮੀਆਂ ਦੀ ਇਹ ਜਾਣੂ ਹੈ। ਦਫ਼ਤਰ ਵਿਚ ਇਸ ਨੂੰ ਕੋਈ ਪੁਛ ਨਹੀਂ ਸਕਦਾ ਆਦਿ। ਏਨੀ ਖਿਚ ਵਾਲੀ ਕੁੜੀ ਬਾਰੇ ਇਹੋ ਜਹੀਆਂ ਗਲਾਂ ਹੋਣੀਆਂ ਕੋਈ ਹੈਰਾਨੀ ਦੀ ਗਲ ਨਹੀਂ ਸੀ। ਜਦੋਂ ਬਿਜਲੀ ਲਿਸ਼ਕੇ ਤਾਂ ਬਦਲ ਵੀ ਤਾਂ ਗਜਦੇ ਹੀ ਹਨ।

ਪਰ ਹੁਣ ਉਹ ਦਿਨ ਨਹੀਂ ਰਹੇ। ਗੱਲਾਂ ਵੀ ਨਾਲ ਹੀ ਬਦਲ ਗਈਆਂ ਨੇ। ਗੱਲਾਂ ਤੇ ਹੁਣ ਵੀ ਬਥੇਰੀਆਂ ਨੇ। ਪਰ ਇਹ ਹੋਰ ਤਰ੍ਹਾਂ ਦੀਆਂ ਨੇ। ਸੱਤ ਅਠ ਸਾਲ ਹੋਏ ਉਸ ਨੇ ਵਿਆਹ ਕਰਵਾ ਲਿਆ ਸੀ। ਦੋ ਬਚੇ ਵੀ ਸਨ। ਹੁਣ ਗਲਾਂ ਇਹ ਸਨ ਕਿ ਉਹ ਬਹੁਤ ਦੁਖੀ ਹੈ। ਸੁਕੀ ਮਿਸੀ ਖਾ ਕੇ ਦਿਨ ਕਟਣ ਵਾਲੇ ਕਲਰਕ ਵੀ ਆਖਦੇ, 'ਇਹ ਵੀ ਕੋਈ ਜਿੰਦਗੀ ਏ।' ਉਸ ਦਾ ਘਰ ਵਾਲਾ ਚੋਖੀ ਤਨਖਾਹ ਉਤੇ ਨੌਕਰ ਸੀ ਪਰ ਉਹ ਸ਼ਰਾਬ ਬਹੁਤ ਪੀਂਦਾ ਸੀ। ਦੋਹਾਂ ਦੀ

ਬਣਦੀ ਨਹੀਂ ਸੀ। ਲੜਾਈ ਝਗੜਾ ਬਹੁਤ ਰਹਿੰਦਾ ਸੀ। ਉਹ ਮਾਰਦਾ ਵੀ ਬੜਾ ਸੀ। ਹੋਰ ਬਹੁਤੇ ਦੁਖ ਦੀ ਗਲ ਇਹ ਸੀ ਕਿ ਉਹ ਮਾਰ ਕੇ ਭੁਲ ਜਾਂਦਾ। ਜਦੋਂ ਸਵੇਰੇ ਉਠਦਾ ਤਾਂ ਉਸ ਦੀਆਂ ਸਟਾਂ ਵੇਖ ਕੇ ਪੁਛਦਾ:

'ਇਹ ਤੈਨੂੰ ਕੀ ਹੋਇਆ ਹੈ?'

'ਰਾਤੀਂ ਮਾਰਿਆ ਨਹੀਂ ਸੀ?'

'ਕਿਸ ਮਾਰਿਆ ਸੀ?'

'ਤੂੰ!'

'ਹੈਂ! ਮੈਂ ਮਾਰਿਆ ਸੀ?'

ਇਹ ਸਹਿਣਾ ਬਹੁਤ ਔਖਾ ਹੁੰਦਾ ਹੋਵੇਗਾ ਕਿਉਂਕਿ ਉਸ ਨੂੰ ਮਾਰਨ ਦਾ ਕੋਈ ਦੁਖ ਹੀ ਨਹੀਂ ਸੀ। ਉਸ ਨੂੰ ਤੇ ਯਾਦ ਹੀ ਨਹੀਂ ਸੀ ਰਹਿੰਦਾ। ਘਰ ਵਿਚ ਰੌਲਾ ਏਨਾ ਪੈਂਦਾ ਸੀ ਕਿ ਆਂਢ ਗੁਆਂਢ ਵੀ ਤੰਗ ਸੀ। ਕੁੜੀ ਦਾ ਕੁਆਰਟਰ ਸਰਕਾਰੀ ਹੋਣ ਕਰਕੇ ਹੋਰ ਕਲਰਕਾਂ ਦੇ ਕੁਆਰਟਰ ਵੀ ਨਾਲ ਹੀ ਸਨ। ਰੋਜ਼ ਦੀ ਗੱਲ ਰੋਜ਼ ਦਫਤਰ ਅਪੜ ਜਾਂਦੀ। ਘਰ ਵਾਲੇ ਨੂੰ ਵੀ ਆਪਣੀ ਕੰਪਨੀ ਵਲੋਂ ਮਕਾਨ ਦਾ ਕਰਾਇਆ ਮਿਲਦਾ ਸੀ। ਕੁਝ ਲੜਾਈ ਕਰਕੇ ਅਤੇ ਕੁਝ ਕਰਾਇਆ ਮਿਲਦਾ ਹੋਣ ਕਰਕੇ ਉਸ ਨੇ ਵਖਰਾ ਮਕਾਨ ਲਿਆ ਹੋਇਆ ਸੀ। ਉਥੇ ਸ਼ਰਾਬ ਪੀਂਦਾ ਤੇ ਦੋਸਤਾਂ ਨੂੰ ਪਿਆਂਦਾ ਤੇ ਫਿਰ ਰੋਟੀ ਖਾਣ ਲਈ, ਲੜਨ ਲਈ ਅਤੇ ਸੌਣ ਲਈ ਵਹੁਟੀ ਦੇ ਘਰ ਆ ਜਾਂਦਾ। ਕਈ ਵਾਰ ਉਹ ਅੱਧੀ ਅੱਧੀ ਰਾਤ ਤੱਕ ਨਾ ਆਉਂਦਾ ਤੇ ਕੁੜੀ ਬੈਠੀ ਉਡੀਕ ਦੀ ਰਹਿਦੀ। ਉਸ ਨੂੰ ਡਰ ਹੁੰਦਾ ਕਿ ਜੇ ਉਹ ਸੌਂ ਗਈ ਤਾਂ ਉਹ ਆ ਕੇ ਬੂਹਾ ਭੰਨੇਗਾ, ਰੌਲਾ ਪਾਵੇਗਾ। ਕਦੀ ਕਦੀ ਉਹ ਬੈਠੀ ਸਾਰੀ ਰਾਤ ਉਡੀਕਦੀ ਰਹਿੰਦੀ ਪਰ ਉਹ ਆਉਂਦਾ ਹੀ ਨਾ। ਉਂਝ ਵੀ ਉਹ ਦਸਦੀ ਸੀ ਕਿ ਉਸ ਨੂੰ ਨੀਂਦਰ ਘਟ ਹੀ ਪੈਂਦੀ ਸੀ। ਆਪਣੀ ਸਾਰੀ ਤਨਖਾਹ ਉਹ ਆਦਮੀ ਸ਼ਰਾਬ ਜਾਂ ਹੋਰ ਜੇਬ ਖਰਚ ਉਤੇ ਖਰਚਦਾ। ਘਰ ਚਲਾਣ ਦਾ ਸਾਰਾ ਖਰਚ ਕੁੜੀ ਆਪ ਕਰਦੀ ਸੀ। ਵੇਖਣ ਨੂੰ ਵੀ ਹੁਣ ਉਹ ਲਿਸੀ ਹੋਈ ਲਗਦੀ ਸੀ। ਇਸ ਨਮੂਨੇ ਦੇ ਖਸਮ ਮੈਂ ਪੁਰਾਣੀਆਂ ਫਿਲਮਾਂ ਵਿਚ ਵੇਖੇ ਸਨ। ਵਹੁਟੀ ਨਾਲ ਹਮਦਰਦੀ ਕਰ ਕੇ ਵੇਖਣ ਵਾਲਿਆਂ ਤੋਂ ਪੈਸੇ ਢਿਲੇ ਕਰਾ ਲਏ ਜਾਂਦੇ। ਅਸਲੀ ਜੀਵਨ ਵਿਚੋਂ ਮੇਰਾ ਖ਼ਿਆਲ ਸੀ, ਇਹ ਲੋਕ ਹੁਣ ਅਲੋਪ ਹੋ ਗਏ ਹਨ।

ਮੇਰੀ ਸੀਟ ਉਸ ਕੁੜੀ ਦੇ ਨਾਲ ਸੀ। ਜਿਥੇ ਦਸ ਸਾਲ ਪਹਿਲਾਂ ਮੈਂ ਉਸ ਨਾਲ ਕੋਈ ਨਿਜੀ ਗੱਲ ਕਰਨੀ ਉਠ ਟਪਣ ਦੇ ਬਰਾਬਰ ਸਮਝਦਾ ਸਾਂ, ਹੁਣ ਇਹ ਕੰਮ ਬੜਾ ਪਧਰਾ ਚਲਦਾ ਜਾਪਦਾ ਸੀ। ਸ਼ਾਇਦ ਇਸ ਕਰਕੇ ਕਿ ਮਰੀ ਕੁਰਸੀ ਉਸ ਦੇ ਨੇੜੇ ਸੀ ਜਾਂ ਸ਼ਾਇਦ ਇਸ ਕਰਕੇ ਕਿ ਹੋਰ ਲੋਕ ਸਾਰੀਆਂ ਗਲਾਂ ਤੋਂ ਜਾਣੂ ਸਨ ਅਤੇ ਉਹਨਾਂ ਵਲੋਂ ਉਸ ਦੀਆਂ ਗਲਾਂ ਦੀ ਬਹੁਤੀ ਮੰਗ ਨਹੀਂ ਸੀ। ਪਹਿਲਾਂ ਪਹਿਲਾਂ ਮੈਨੂੰ ਪਤਾ ਨਹੀਂ ਸੀ ਕਿ ਆਪਣੇ ਘਰ ਦਾ ਖਰਚ ਉਸ ਨੂੰ ਆਪ ਹੀ ਟੋਰਨਾ ਪੈਂਦਾ ਹੈ। ਮੇਰਾ ਖਿਆਲ ਸੀ ਕਿ ਘਟੋ ਘਟ ਪੈਸੇ ਵਲੋਂ ਉਹ ਸੌਖੀ ਹੋਵੇਗੀ।

'ਤੂੰ ਨੌਕਰੀ ਛੱਡ ਕਿਉਂ ਨਹੀਂ ਦੇਂਦੀ? ਬੱਚੇ ਔਖੇ ਹੁੰਦੇ ਹੋਣਗੇ' ਮੈਂ ਸਲਾਹ ਦਿਤੀ।

'ਨੌਕਰੀ ਕਿਉਂ ਛਡਾਂ?' ਉਸ ਨੇ ਕਿਹਾ। 'ਮੈਨੂੰ ਹੁਣ ਤਿੰਨ ਸੌ ਦੇ ਨੇੜੇ ਮਿਲਦੇ ਨੇ। ਮਕਾਨ ਵੀ ਸਰਕਾਰੀ ਹੈ। ਏਨਾ ਕੁਝ ਹੋਰ ਕਿਥੋਂ ਆਵੇਗਾ? ਨਾਲੇ ਇਥੇ ਦਫਤਰ ਵਿਚ ਮੇਰਾ ਵਾਹਵਾ ਜੀ ਲਗਾ ਰਹਿੰਦਾ ਹੈ।

ਉਹ ਬੜੀ ਹੁਸ਼ਿਆਰ ਕੁੜੀ ਸੀ। ਕੋਈ ਗਲ ਲੁਕਾਂਦੀ ਨਹੀਂ ਸੀ। 'ਇਹਨਾਂ ਗਲਾਂ ਵਿਚ ਲੁਕਾਣ ਨੂੰ ਕੀ ਹੈ।' ਉਹ ਆਖਦੀ।

ਇਕ ਦਿਨ ਉਹ ਦਫਤਰ ਸਵਾ ਘੰਟਾ ਲੇਟ ਆਈ। ਰੋਟੀ ਵੇਲੇ ਮੈਂ ਪੁਛਿਆ 'ਅਜ ਲੇਟ ਕਿਸ ਤਰ੍ਹਾਂ ਹੋ ਗਈ?'

'ਉਹੀ ਪੁਰਾਣਾ ਕਲੇਸ ਜਿਹੜਾ ਪਲੇ ਪਿਆ ਹੋਇਆ ਏ'

'ਕੀ ਗਲ ਹੋਈ'

'ਗੱਲ ਤੇ ਕੋਈ ਖਾਸ ਨਹੀਂ ਹੋਈ। ਰਾਤੀਂ ਨੌ ਵੱਜੇ ਆਇਆ। ਕਹੇ ਰੋਟੀ ਠੀਕ ਨਹੀਂ ਬਣੀ ਹੋਈ ਮੈਂ ਗੋਭੀ ਬਣਾਈ ਹੋਈ ਸੀ, ਨਾਲ ਦਹੀਂ ਪਕੌੜੀਆਂ ਸਨ, ਕਾਫੀ ਵੀ ਦਿਤੀ। ਕਹੇ ਤੂੰ ਮੈਨੂੰ ਮਗਰੋਂ ਲਾਹੁੰਦੀ ਏਂ ਇਹ ਕੋਈ ਰੋਟੀ ਏ। ਮੈਂ ਕਿਹਾ 'ਮੈਂ ਦਫਤਰੋਂ ਆ ਕੇ ਤੇਰੇ ਲਈ ਇਸ ਤੋਂ ਵਧ ਚੀਜ਼ਾਂ ਨਹੀਂ ਬਣਾ ਸਕਦੀ। ਅੱਧੀ ਰਾਤ ਤੱਕ ਰੋਟੀ ਹੀ ਪਕਾਈ ਜਾਵਾਂ? ਬਚਿਆਂ ਨੇ ਖਾ ਕੇ ਸੌਣਾ ਹੁੰਦਾ ਏ।' ਬਸ ਗਾਲ੍ਹਾਂ ਕਢਣ ਲਗ ਪਿਆ। ਸਾਰੇ ਮਹਲੇ ਵਿਚ ਖੱਪ ਪੈ ਗਈ। ਸਾਰੀ ਰਾਤ ਗੁਸੇ ਵਿਚ ਤੇ ਫਜ਼ੂਲ ਸੋਚਾਂ ਵਿਚ ਲੰਘੀ।

ਕੁਝ ਚਿਰ ਉਹ ਬੈਠੀ 'ਫਜ਼ੂਲ ਸੋਚਾਂ' ਸੋਚਦੀ ਰਹੀ ਤੇ ਫਿਰ ਕਹਿਣ ਲਗੀ, 'ਇਸ ਝਗੜੇ ਵਿਚ ਮੈਨੂੰ ਆਪਣਾ ਤੇ ਬਹੁਤਾ ਫਿਕਰ ਨਹੀਂ, ਬਚਿਆਂ ਦਾ ਹੀ ਫਿਕਰ ਏ। ਇਹਨਾਂ ਉਤੇ ਕੀ ਅਸਰ ਪਵੇਗਾ।'

'ਜੇ ਰੋਜ਼ ਦੀ ਗੱਲ ਹੋ ਜਾਵੇ ਤਾਂ ਬੱਚੇ ਸ਼ਾਇਦ ਗੌਲਣਾ ਹੀ ਛਡ ਦੇਂਦੇ ਹੋਣ।'

ਮੈਨੂੰ ਕੋਈ ਪਤਾ ਨਹੀਂ ਸੀ ਕਿ ਇਹੋ ਜਹੀ ਲੜਾਈ ਵਿਚੋਂ ਬੱਚੇ ਕੀ ਪਰਭਾਵ ਕਬੂਲਦੇ ਹਨ। ਉਸ ਨੇ ਆਪ ਫਿਰ ਕਿਹਾ 'ਇਹ ਵੀ ਗਲ ਠੀਕ ਜਾਪਦੀ ਹੈ। ਵਡਾ ਘੇਸਲਾ ਬਣਕੇ ਲੇਟ ਜਾਂਦਾ ਹੈ, ਜਿਵੇਂ ਸੁਤਾ ਹੋਇਆ ਹੋਵੇ. ਪਰ ਮੈਨੂੰ ਪਤਾ ਹੁੰਦਾ ਹੈ ਕਿ ਜਾਗਦਾ ਹੈ ਤੇ ਉਂਜ ਹੀ ਘੇਸ ਮਾਰੀ ਹੋਈ ਸੂ। ਛੋਟਾ ਬਹੁਤਾ ਗੌਲਦਾ ਨਹੀਂ ਕਿਸੇ ਧਿਆਨੇ ਲਗ ਜਾਂਦਾ ਏ।'

ਅਸੀਂ ਹੁਣ ਬਹੁਤ ਖੁਲ੍ਹੀਆਂ ਗਲਾਂ ਕਰਨ ਲਗ ਪਏ ਸਾਂ। ਇਕ ਦਿਨ ਮੈਂ ਉਸ ਨੂੰ ਕਿਹਾ 'ਸ਼ਰਾਬੀ ਕਿਸੇ ਘਾਟ ਕਰਕੇ ਹੀ ਬਹੁਤੀ ਸ਼ਰਾਬ ਪੀਂਦੇ ਨੇ। ਤੂੰ ਉਸ ਨੂੰ ਪਿਆਰ ਕਰਕੇ ਉਸ ਦੀ ਘਾਟ ਪੂਰੀ ਕਰ ਦੇ।'

'ਸ਼ਰਾਬੀਆਂ ਨੂੰ ਸਿਰਫ ਸ਼ਰਾਬ ਦੀ ਹੀ ਘਾਟ ਹੁੰਦੀ ਏ। ਦੁਨੀਆਂ ਦੀ ਹੋਰ ਕੋਈ ਸ਼ੈ ਇਸ ਦੀ ਥਾਂ ਨਹੀਂ ਲੈ ਸਕਦੀ।' ਉਸ ਨੇ ਆਪਣਾ ਕੌੜਾ ਤਜਰਬਾ ਦਸਿਆ।

'ਮਨੁਖ ਲਈ ਸਭ ਤੋਂ ਉਤਮ ਚੀਜ਼ ਪਿਆਰ ਹੈ।' ਮੈਂ ਉਸ ਨੂੰ ਸਮਝਾਇਆ।

'ਸਾਰਿਆਂ ਲਈ ਨਹੀਂ। ਪਿਆਰ ਮਿਲੇ ਭਾਵੇਂ ਨ, ਸ਼ਰਾਬੀ ਸ਼ਰਾਬ ਨਹੀਂ ਛਡ ਸਕਦ। ਮੈਂ ਇਸ ਬਾਰੇ ਬਹੁਤ ਕੁਝ ਪੜ੍ਹਿਆ ਵੀ ਹੈ। ਮੇਰੇ ਲਈ ਇਹ ਕੋਈ ਅਜ ਦੀ ਗਲ ਹੈ?' ਉਸ ਨੇ ਫਿਰ ਆਪਣੇ ਲੰਮੇ ਤਜਰਬੇ ਦਾ ਰੁਹਬ ਪਾਇਆ।

'ਤੂੰ ਆਪ ਉਸ ਦੇ ਨਾਲ ਕਿਉਂ ਨਹੀਂ ਪੀਣ ਲਗ ਜਾਂਦੀ।' ਮੈਂ ਇਕ ਦਿਨ ਕਿਹਾ।

"ਮੈਂ ਤਾਂ ਤਿਆਰ ਹਾਂ ਪਰ ਉਹ ਮੇਰੇ ਨਾਲ ਪੀਣਾ ਮੰਨੇ ਵੀ। ਮੈਂ ਤਾਂ ਉਸ ਨੂੰ ਕਹਿੰਦੀ ਹਾਂ। ਤੂੰ ਆਪਣੇ ਦਫਤਰੋਂ ਸਿਧਾ ਏਥੇ ਆ ਜਾਇਆ ਕਰ। ਨਹਾ ਧੋ ਕੇ ਤਿੰਨ ਚਾਰ ਪੈਗ ਤੂੰ ਪੀ

ਲਿਖਿਆ ਕਰ, ਇਕ ਦੋ ਮੈਨੂੰ ਪਿਆ ਦਿਆ ਕਰ। ਫਿਰ ਮੈਂ ਵੇਲੇ ਨਾਲ ਰੋਟੀ ਪਕਾ ਕੇ ਬਾਲਾਂ ਨੂੰ ਖੁਵਾ ਦਿਆ ਕਰਾਂਗੀ ਤੇ ਪਿਛੋਂ ਅਸੀਂ ਵੀ ਖਾ ਕੇ ਸੌਂ ਜਾਇਆ ਕਰਾਂਗੇ।' ਪਰ ਉਹ ਮੰਨਦਾ ਕਿਥੇ ਹੈ! ਸਦਾ ਗੱਟ ਹੋ ਕੇ ਘਰ ਆਵੇਗਾ। ਉਲਟਾ ਮੈਨੂੰ ਪੁਛੇਗਾ ਕਿ ਤੂੰ ਸ਼ਰਾਬ ਪੀਣ ਬਾਰੇ ਐਨੀਆਂ ਗਲਾਂ ਕਿਥੋਂ ਸਿਖ ਲਈਆਂ ? ਫਿਰ ਗਾਲਾਂ ਕਢਣ ਲਗ ਜਾਵੇਗਾ।"

'ਉਹ ਤੈਨੂੰ ਕੀ ਕੀ ਗਾਲ੍ਹਾਂ ਕਢਦਾ ਏ ?' ਮੈਂ ਇਕ ਦਿਨ ਹੌਸਲਾ ਕਰਕੇ ਪੁਛਿਆ।

'ਉਹ ਬਹੁਤ ਹਤਕ ਵਾਲੀਆਂ ਹੁੰਦੀਆਂ ਨੇ। ਮੈਂ ਨਹੀਂ ਦਸਦੀ।'

'ਕੋਈ ਇਕ ਤਾਂ ਦਸ'

ਉਸ ਨੇ ਕੁਝ ਚਿਰ ਰੁਕ ਕੇ ਕਿਹਾ, ਜਦੋਂ ਉਹ ਮੈਨੂੰ ਗੁਸੇ ਹੋ ਰਿਹਾ ਹੋਵੇ ਤਾਂ ਜੇ ਮੈਂ ਅਗੋਂ ਬੋਲਾਂ———ਤਾਂ ਕਹੇਗਾ, 'ਤੂੰ ਚੁਪ ਕਰਦੀ ਹੈਂ ਕਿ ਤੈਨੂੰ ਨੰਗੀ ਕਰ ਕੇ ਚੁਪ ਕਰਾਵਾਂ।'

'ਇਹ ਤੇ ਕੋਈ ਬੜੀ ਗਾਲ੍ਹ ਨਹੀ"

'ਪਰ ਬਚਿਆਂ ਸਾਮਣੇ ਬਹੁਤ ਬੁਰੀ ਲਗਦੀ ਏ'

'ਸਾਡੇ ਪਿੰਡ ਵਿਚ ਤੇ ਜਨਾਨੀਆਂ ਨੂੰ ਇਹ ਗਾਲ੍ਹ ਕਢਦੇ ਨੇ' ਮੈਂ ਇਕ ਗੰਦੀ ਗਾਲ੍ਹ ਦਸੀ।

'ਹਾਂ ਇਹ ਵੀ ਕਢਦਾ ਏ' ਉਸ ਨੇ ਸ਼ਰਮਾ ਕੇ ਕਿਹਾ।

ਇਕ ਵਾਰ ਮੇਰਾ ਇਕ ਲੇਖਕ ਦੋਸਤ ਮੈਨੂੰ ਮਿਲਣ ਆਇਆ। ਇਹ ਦੋਸਤ ਅਖਬਾਰਾਂ ਵਿਚ, ਲੇਖ ਲਿਖ ਕੇ ਛਪਵਾਂਦਾ ਸੀ। ਉਸ ਦੇ ਟੁਰ ਜਾਣ ਪਿਛੋਂ ਜਦ ਮੈਂ ਕੁੜੀ ਨੂੰ ਦਸਿਆ ਤਾਂ ਉਸ ਕਿਹਾ, 'ਮੇਰਾ ਘਰ ਵਾਲਾ ਵੀ ਪਹਿਲਾਂ ਲਿਖਦਾ ਹੁੰਦਾ ਸੀ। ਹੁਣ ਵੀ ਕਦੀ ਕਦੀ ਪੁਰਾਣੀਆਂ ਚੀਜ਼ਾਂ ਕੱਢ ਕੇ ਕਿਸੇ ਨੂੰ ਸੁਨਾਣ ਬਹਿ ਜਾਏਗਾ। ਮੈਂ ਉਸ ਨੂੰ ਕਹਿਨੀ ਆਂ 'ਤੂੰ ਬੁਢੇ ਹੋਣ ਤੀਕਰ ਪੁਰਾਣੀਆਂ ਚੀਜ਼ਾਂ ਹੀ ਲੋਕਾਂ ਨੂੰ ਸੁਣਾਈ ਜਾਏਂਗਾ। ਕੁਝ ਨਵਾਂ ਲਿਖ ਲੈਂ'। ਉਹ ਕਹਿੰਦਾ ਏ, 'ਮੈਂ ਬਹੁਤ ਨਿਰਾਸ਼ਾ ਵਿਚ ਜੀਊ ਰਿਹਾ ਹਾਂ। ਸ਼ਰਾਬ ਵੀ ਇਸੇ ਕਰਕੇ ਪੀਂਦਾ ਹਾਂ। ਬਹੁਤੀ ਨਿਰਾਸ਼ਾ ਮੈਨੂੰ ਤੇਰੇ ਕਰਕੇ ਹੋਈ ਏ। ਉਸ ਦਾ ਮਤਲਬ ਹੈ ਕਿ ਮੈਂ ਹੁਣ ਉਸ ਦੇ ਲਾਇਕ ਦੀ ਨਹੀਂ। ਮੈਂ ਕਹਿੰਦੀ ਹਾਂ ਵਿਆਹ ਤੋਂ ਪਹਿਲਾਂ ਤੂੰ ਐਨਾ ਚਿਰ ਮੈਨੂੰ ਨਾਲ ਲਈ ਫਿਰਦਾ ਰਿਹਾ। ਐਨੇ ਲੋਕਾਂ ਨਾਲ ਮਿਲਾਂਦਾ ਰਿਹਾ, ਉਦੋਂ ਮੈਂ ਤੈਨੂੰ ਕਿਵੇਂ ਤੇਰੇ ਲਾਇਕ ਦੀ ਲਗਦੀ ਰਹੀ। ਉਦੀ ਤੇ ਨਹੀਂ ਪਰ ਆਪਣੇ ਮਨ ਵਿਚ ਮੈਂ ਕਹਿਨੀ ਆਂ। ਮੈਂ ਤੇਰੇ ਨਾਲੋਂ ਚੰਗੇ ਆਦਮੀਆਂ ਦੇ ਲਾਇਕ ਦੀ ਵੀ ਰਹੀ ਹਾਂ।'

'ਕੀ ਮਤਲਬ ?' ਮੈਂ ਕਿਸੇ ਨਵੀਂ ਗਲ ਦੀ ਆਸ ਵਿਚ ਪੁਛਿਆ।

'ਮਤਲਬ ਕੀ ?' ਮਤਲਬ ਇਹ ਕਿ ਇਸ ਨੂੰ ਮਿਲਣ ਤੋਂ ਪਹਿਲਾਂ ਮੇਰੀ ਇਕ ਹੋਰ ਮੁੰਡੇ ਨਾਲ ਦੋਸਤੀ ਸੀ। ਉਹ ਹਵਾਈ ਫ਼ੌਜ ਵਿਚ ਅਫਸਰ ਸੀ। ਉਸੇ ਕਰਕੇ ਹੀ ਮੈਂ ਏਥੇ ਆਈ ਤੇ ਨੌਕਰੀ ਕੀਤੀ ਕਿਉਂਕਿ ਉਸ ਦੀ ਬਦਲੀ ਏਥੋਂ ਦੀ ਹੋ ਗਈ ਸੀ ਤੇ ਮੈਨੂੰ ਏਥੇ ਰਹਿਣ ਲਈ ਕੋਈ ਬਹਾਨਾ ਚਾਹੀਦਾ ਸੀ। ਉਸ ਨਾਲ ਹੀ ਪੀਣਾ ਪਿਆਣਾ ਤੇ ਨਚਣਾ ਸਿਖਿਆ। ਪਿਛੋਂ ਮੈਨੂੰ ਲਗਾ ਕਿ ਉਸ ਨਾਲ ਮੇਰੇ ਵਿਆਹ ਦੀ ਹਰ ਪਾਸਿਓਂ ਹੀ ਵਿਰੋਧਤਾ ਹੋਵੇਗੀ, ਤੇ ਮੈਂ ਉਸ ਨੂੰ ਮਿਲਣਾ ਛਡ ਦਿਤਾ। ਪਰ ਇਸ ਦਾ ਇਹ ਮਤਲਬ ਤਾਂ ਨਹੀਂ ਕਿ ਮੈਂ ਕਦੀ ਕਿਸੇ ਦੇ ਲਾਇਕ ਹੀ ਨਹੀਂ ਸਾਂ।

ਮੈਂ ਇਕ ਦਮ ਇਸ ਵਡੇ ਸਾਰੇ ਭੇਤ ਦੇ ਭਾਰ ਥਲੇ ਦਬਿਆ ਗਿਆ।

'ਤੂੰ ਆਪਣੇ ਘਰ ਵਾਲੇ ਨੂੰ ਇਹ ਸਭ ਕੁਝ ਦਸਿਆ ਹੈ ?'

'ਨਹੀਂ', ਮੈਂ ਨਹੀਂ ਦਸਿਆ ਉਹ ਤੇ ਦਸਣ ਤੋਂ ਬਗੈਰ ਹੀ ਮੈਨੂੰ ਕਹਿੰਦਾ ਰਹਿੰਦਾ ਏ, ਦਫਤਰ ਵਿਚ ਕੀ ਪਤਾ ਤੂੰ ਕਿਸ ਕਿਸ ਨਾਲ ਅਖਾਂ ਮਟਕਾਂਦੀ ਰਹਿੰਦੀ ਏਂ। ਮੈਂ ਕਹਿਣੀ ਆਂ, ਜੇ ਤੂੰ ਮੈਨੂੰ ਇਹੋ ਜਹੀ ਸਮਝਦਾ ਏਂ ਤਾਂ ਮੇਰੇ ਕੋਲ ਲੈਣ ਕੀ ਆਉਂਦਾ ਏ ! ਤੇਰੇ ਕੋਲ ਵਖਰਾ ਮਕਾਨ ਏ। ਮੈਂ ਤੈਨੂੰ ਕਹਿਣੀ ਆਂ ਏਥੇ ਆਉਣ ਨੂੰ ?'

ਇਸ ਕੁੜੀ ਦੇ ਅੰਦਰ ਕਈ ਤਹਿਆਂ ਸਨ । ਹਰ ਇਕ ਦੇ ਅੰਦਰ ਹੀ ਹੁੰਦੀਆਂ ਹੋਣਗੀਆਂ, ਇਹ ਜ਼ਰਾ ਖੋਲ ਕੇ ਵਖਾ ਰਹੀ ਸੀ।

ਉਸ ਦਿਨ ਤੋਂ ਪਿਛੋਂ ਮੈਂ ਉਸ ਦੇ ਮਨ ਦੀ ਫੋਲਾ ਫਾਲੀ ਕਰਨੀ ਅਪਣਾ ਹੱਕ ਸਮਝਣ ਲਗ ਪਿਆ। ਉਹ ਮੇਰੀ ਇਸ ਗੱਲ ਦਾ ਬੁਰਾ ਨਾ ਮਨਾਂਦੀ। ਸ਼ਾਇਦ ਖੁਸ਼ ਹੁੰਦੀ ਹੋਵੇ। ਇਕ ਦਿਨ ਮੈਂ ਉਸ ਨੂੰ ਪੁਛਿਆ, 'ਤੇਰੇ ਸਭ ਤੋਂ ਵਧ ਮਜ਼ੇ ਦੇ ਦਿਨ ਕਿਹੜੇ ਸਨ ?' ਅਸਲ ਵਿਚ ਮੈਂ ਹਵਾਈ ਅਫਸਰ ਨਾਲ ਕਟੇ ਦੋ ਤਿੰਨ ਸਾਲਾਂ ਵਿਚੋਂ ਕੋਈ ਚੋਂਘਾ ਲਭ ਰਿਹਾ ਸਾਂ।

ਉਹ ਚੁਪ ਕਰਕੇ ਸੋਚਣ ਲਗ ਪਈ, ਜਿਵੇਂ ਮੇਰਾ ਇਹੀ ਸਵਾਲ ਆਪਣੇ ਮਨ ਕੋਲੋਂ ਪੁੱਛ ਰਹੀ ਹੋਵੇ। ਫਿਰ ਉਸ ਨੇ ਦ੍ਰਿੜ ਹੋਕੇ ਕਿਹਾ, ਅਸਲ ਵਿਚ ਸਭ ਤੋਂ ਵਧ ਖੁਸ਼ ਮੈਂ ਹੁਣ ਹਾਂ।

ਮੈਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਜਵਾਬ ਇਹ ਹੋਵੇਗਾ। ਮੈਂ ਫਿਰ ਪੁਛਿਆ, 'ਤੇਰੇ ਪਿਆਰ ਦੇ ਦਿਨ ਬਹੁਤੇ ਮਜ਼ੇ ਦੇ ਦਿਨ ਨਹੀਂ ਸਨ ? ਲੋਕੀਂ ਤੇ ਉਹੋ ਜਹੇ ਇਕ ਦਿਨ ਨੂੰ ਤਰਸਦੇ ਉਮਰਾਂ ਗਾਲ ਦੇਂਦੇ ਨੇ।'

"ਮੈਨੂੰ ਪਤਾ ਸੀ ਤੂੰ ਉਦੋਂ ਦੀਆਂ ਗਲਾਂ ਪੁਛ ਰਿਹਾ ਏਂ" ਉਸ ਨੇ ਮੁਸਕਰਾ ਕੇ ਕਿਹਾ 'ਗੱਲਾਂ ਤੇ ਬਹੁਤ ਨੇ ਪਰ ਉਹ ਤੇਰੇ ਸਵਾਲ ਦਾ ਠੀਕ ਜਵਾਬ ਨਹੀਂ ਉਹ ਬੜੇ ਪਿਆਰ ਦੇ ਦਿਨ ਸਨ, ਬੜੇ ਮਜ਼ੇ ਦੇ। ਯਾਦ ਕਰਕੇ ਵੀ ਸੁਵਾਦ ਆਉਂਦਾ ਏ । ਪਰ ਮੈਨੂੰ ਹਰ ਵੇਲੇ ਇਕ ਸਹਿਮ ਜਿਹਾ ਪਿਆ ਰਹਿੰਦਾ ਸੀ। ਇਸ ਨਾਲ ਮੇਰਾ ਵਿਆਹ ਹੋਵੇਗਾ ਕਿ ਨਹੀਂ, ਉਸ ਨੂੰ ਮੇਰੇ ਕੋਲੋਂ ਕੋਈ ਖੋਹ ਲਵੇਗਾ। ਹੁਣ ਮੈਨੂੰ ਕੋਈ ਸਹਿਮ, ਕੋਈ ਡਰ ਨਹੀਂ। ਮੇਰੇ ਬਚੇ ਹਨ, ਮੈਂ ਆਪ ਕਮਾਂਦੀ ਹਾਂ। ਮੈਂ ਕਿਸੇ ਦੇ ਆਸਰੇ ਨਹੀਂ। ਮੇਰੇ ਸਭ ਤੋਂ ਵਧ ਖੁਸ਼ੀ ਦੇ ਦਿਨ ਇਹੀ ਹਨ।"

———

# ਇੱਕ ਰਾਤ ਦਾ ਚਾਨਣ

ਸੁਖਬੀਰ

ਇਹ ਸੱਤਵਾਂ ਜਾਂ ਅੱਠਵਾਂ ਸਕੈਚ ਹੈ, ਜੋ ਮੈਂ ਹੁਣੇ ਹੁਣੇ ਬਣਾ ਕੇ ਹਟਿਆ ਹਾਂ। ਪਰ ਉਹ ਗਲ ਜੋ ਕਹਿਣੀ ਚਾਹੁੰਦਾ ਹਾਂ, ਕਹੀ ਵੀ ਗਈ ਹੈ ? ਰੇਖਾਵਾਂ ਹਨ, ਕੋਣ ਹਨ, ਗੁਲਾਈਆਂ ਹਨ, ਤੇ ਪ੍ਰਭਾਵਵਾਦੀ ਢੰਗ ਨਾਲ ਗਲ ਕਹਿਣ ਦੀ ਤਕਨੀਕ, ਪਰ ਉਹ ਜੋ ਮੇਰੇ ਅੰਦਰ ਹੈ, ਬਾਹਰ ਨਹੀਂ ਆ ਸਕਿਆ ਹੈ। ਬਾਹਰ ਆ ਗਿਆ ਹੁੰਦਾ ਤਾਂ ਮੈਂ ਹੌਲਾ ਹੋ ਜਾਂਦਾ। ਹਾਲੀ ਵੀ ਮੇਰ ਅੰਦਰ ਉਹੀ ਦਰਦ ਏ, ਉਹੀ ਹਨੇਰਾ।

ਇਹ ਇਕ ਅੰਨ੍ਹੀ ਮੰਗਤੀ ਦਾ ਸਕੈਚ ਏ। ਆਮ ਮੰਗਤੀਆਂ ਵਰਗੀ ਮੰਗਤੀ। ਕੋਲ ਸੁਤੇ ਹੋਏ ਉਸ ਦੇ ਦੋ ਬੱਚੇ। ਇਸ ਮੰਗਤੀ ਨੂੰ ਮੈਂ ਹਮੇਸ਼ਾਂ ਸਟੇਸ਼ਨ ਦੇ ਬਾਹਰ ਬੈਠਿਆਂ ਵੇਖਿਆ ਹੈ : ਸਵੇਰੇ, ਦੁਪਹਿਰੇ, ਤਰਕਾਲੀਂ, ਰਾਤੀਂ। ਉਸ ਦਾ ਛੋਟਾ ਜਿਹਾ ਕਦ ਹੈ। ਸੁਕਾ ਢੀਂਗਰ ਸਰੀਰ। ਮੈਲਾ ਰੰਗ। ਇਕ ਆਦਿ ਕਾਲ ਦੀ ਭੁਖ। ਇਕ ਮਮਤਾ, ਜਿਸ ਦੇ ਬੇਅਵਾਜ਼ ਬੁਲ੍ਹ ਬਚਿਆਂ ਦਾ ਵਾਸਤਾ ਪਾ ਰਹੇ। ਤੇ ਦੋ ਹਨੇਰੀਆਂ ਅੱਖਾਂ, ਜੋ ਲੋਕਾਂ ਦੇ ਕਦਮਾਂ ਦੀ ਅਵਾਜ਼ ਵਿਚ ਉਹਨਾਂ ਦੇ ਚਿਹਰਿਆਂ ਨੂੰ ਪਛਾਨਣ ਦਾ ਜਤਨ ਕਰ ਰਹੀਆਂ.........।

ਪਤਾ ਨਹੀਂ ਅਜ ਮੇਰੇ ਹੱਥ ਨੂੰ ਕੀ ਹੋ ਗਿਆ ਹੈ। ਉਹ ਮੇਰੇ ਦਿਲ ਦੀ ਗੱਲ ਕਿਉਂ ਨਹੀਂ ਕਹਿ ਪਾ ਰਿਹਾ ਹੈ ? ਮੇਰਾ ਯਕੀਨ ਹੈ ਕਿ ਜਿਥੇ ਲਫ਼ਜ਼ ਗੱਲ ਕਹਿਣ ਵਿਚ ਅਸਮਰਥ ਹੋ ਜਾਂਦੇ ਹਨ, ਉਥੇ ਰੇਖਾਵਾਂ ਗੱਲ ਕਹਿ ਜਾਂਦੀਆਂ ਹਨ। ਇਕ ਪਰਭਾਵ ਹੀ ਤਾਂ ਪੈਦਾ ਕਰਨਾ ਹੁੰਦਾ ਹੈ। ਪਰਭਾਵ, ਜ ਬਿਨ ਬੋਲੇ ਹੀ ਵੇਖਣ ਵਾਲੇ ਦੇ ਦਿਲ ਵਿਚ ਉਦਾਸੀ, ਗ਼ਮੀ, ਜਾਂ ਖੁਸ਼ੀ ਦਾ ਭਾਵ ਪੈਦਾ ਕਰ ਜਾਏ। ਜੇ ਅਜ ਰੇਖਾਵਾਂ ਦੀ ਚੁਪ ਬੋਲੀ ਵੀ ਗੱਲ ਨਾ ਕਹਿ ਸਕੀ ਤਾਂ ਫੇਰ ਉਹ ਗੱਲ ਕਿਵੇਂ ਕਹੀ ਜਾਏਗੀ ਜੋ ਮੇਰੇ ਅੰਦਰ ਬਰਫ ਵਾਂਗ ਜੰਮੀ ਹੋਈ ਹੈ ?

ਅੰਤਲਾ ਸਕੈਚ ਵੀ ਮੈਂ ਪਾੜ ਸੁਟਦਾ ਹਾਂ, ਤ ਅਲਸਾਈਆਂ ਹੋਈਆਂ ਅੱਖਾਂ ਨਾਲ ਬਾਰੀ ਵਿਚੋਂ ਬਾਹਰ ਵੇਖਣ ਲਗਦਾ ਹਾਂ।

ਸਾਹਮਣੇ ਛੋਟੇ ਛੋਟੇ ਘਰਾਂ ਦੀ ਬਸਤੀ ਹੈ। ਰਾਤ ਦਾ ਹਨੇਰਾ ਪਸਰਨਾ ਸ਼ੁਰੂ ਹੋ ਗਿਆ ਹੈ। ਘਰਾਂ ਵਿਚ ਬੱਤੀਆਂ ਜਗ ਪਈਆਂ ਹਨ। ਕਿਸੇ ਘਰ ਵਿਚ ਲੈਂਪ, ਕਿਸੇ ਵਿਚ ਬਿਜਲੀ ਦਾ ਬਲਬ ਰਾਤ ਦੇ ਹਨੇਰੇ ਵਿਚ ਚਾਨਣ ਨਾਲ ਭਰੇ ਹੋਏ ਇਹ ਘਰ ਮੇਰੇ ਮਨ ਨੂੰ ਆਪਣੀ ਵਲ ਖਿਚਦੇ ਹਨ। ਚਾਨਣ ਦਾ ਵੀ ਇਕ ਰੰਗ ਹੈ, ਜੋ ਮੇਰੀਆਂ ਅੱਖਾਂ ਨੂੰ ਕੀਲਦਾ ਹੈ। ਚਾਨਣ ਨੂੰ ਮੈਂ ਸਭ ਤੋਂ ਸੁਹਣਾ ਰੰਗ ਮੰਨਦਾ ਹਾਂ। ਰਾਤ ਦੇ ਹਨੇਰੇ ਵਿਚ, ਨਿੰਮੇ ਨਿੰਮੇ ਚਾਨਣ ਸਦਕਾ, ਜਗਮਗਾਉਂਦੇ ਹੋਏ ਘਰਾਂ ਨੂੰ ਮੈਂ ਕਈ ਵਾਰ ਚਿਤਰਿਆ ਹੈ। ਹਨੇਰੇ ਵਿਚ ਕੋਈ ਜਗਮਗਾਉਂਦੀ ਹੋਈ ਬਾਰੀ, ਕੋਈ ਲਿਸ਼ਕਦਾ ਹੋਇਆ ਬੂਹਾ, ਕੋਈ ਚਮਕਦਾਰ ਰਸ਼ਨਦਾਨ। ਅਜ ਘਰਾਂ ਵਿਚ ਵਧੇਰੇ ਚਾਨਣ ਹੈ। ਕਿਸੇ ਬੂਹੇ ਤੇ ਸਾਹਮਣੇ ਦੇ ਦੀਵੇ ਜਲ ਰਹੇ ਹਨ। ਕਿਸੇ ਮਕਾਨ ਦੇ ਉਤੇ ਬਿਜਲੀ ਦੇ ਰੰਗ ਬਿਰੰਗੇ ਬੱਲਬਾਂ ਦੀ ਪਾਲ ਹੈ। ਛੱਬੀ ਜਨਵਰੀ ਹੈ ਅਜ—ਹਿੰਦੁਸਤਾਨ ਦੀ ਪੂਰਣ ਸੁਤੰਤਰਤਾ ਦਾ ਦਿਨ। ਲੋਕ ਖ਼ੁਸ਼ੀਆਂ ਮਨਾ ਰਹੇ ਹਨ। ਮੈਂ ਇਹਨਾਂ ਖ਼ੁਸ਼ੀਆਂ ਨੂੰ ਵੇਖਦਾ ਹਾਂ। ਖ਼ੁਸ਼ੀਆਂ ਵੀ ਰੰਗ ਬਿਰੰਗੀਆਂ ਰੌਸ਼ਨੀਆਂ ਹਨ। ਫਿਕੇ ਤੇ ਸ਼ੋਖ ਰੰਗ।

ਮੈਂ ਦੇਸ਼ ਪਾਂਡੇ ਨੂੰ ਉਡੀਕ ਰਿਹਾ ਹਾਂ। ਉਸ ਨੇ ਦਫਤਰੋਂ ਆਉਣਾ ਹੈ। ਉਹ ਇਕ ਅਖਬਾਰ ਵਿਚ ਕੰਮ ਕਰਦਾ ਹੈ, ਉਸ ਦੇ ਸੰਪਾਦਕੀ ਵਿਭਾਗ ਵਿਚ। ਇਹ ਉਸੇ ਦਾ ਕਮਰਾ ਹੈ। ਮੈਂ ਕੁਝ ਦਿਨਾਂ ਲਈ ਉਸ ਕੋਲ ਆਇਆ ਹੋਇਆ ਹਾਂ। ਉਸ ਨੇ ਕਿਹਾ ਸੀ ਕਿ ਉਹ ਅੱਜ ਛੇਤੀ ਹੀ ਆ ਜਾਏਗਾ, ਤੇ ਮੈਨੂੰ ਨਾਲ ਲੈ ਕੇ ਛੱਬੀ ਜਨਵਰੀ ਦੀ ਰੌਣਕ ਵੇਖਣ ਸ਼ਹਿਰ ਚਲੇਗਾ। ਛੱਬੀ ਜਨਵਰੀ ਵਾਲੇ ਦਿਨ ਇਸ ਸ਼ਹਿਰ ਦੀ ਰੌਣਕ ਸਾਰੇ ਮੁਲਕ ਵਿਚ ਮਸ਼ਹੂਰ ਹੈ। ਏਨਾਂ ਚਾਨਣ ਹੋਰ ਕਿਤੇ ਨਹੀਂ ਹੁੰਦਾ। ਏਨੀਆਂ ਖ਼ੁਸ਼ੀਆਂ ਹੋਰ ਕਿਤੇ ਨਹੀਂ ਮਨਾਈਆਂ ਜਾਂਦੀਆਂ। ਸੁਣਿਆਂ ਹੈ, ਸਾਡਾ ਸ਼ਹਿਰ ਚਾਨਣ ਨਾਲ ਲਿਸ਼ ਲਿਸ਼ ਕਰ ਉਠਦਾ ਹੈ। ਇਸ ਸ਼ਹਿਰ ਵਿਚ ਤਾਂ ਆਮ ਦਿਨਾਂ'ਚ ਵੀ ਚੋਖੀ ਰੌਣਕ ਹੁੰਦੀ ਹੈ। ਇਕ ਮੇਲਾ ਲਗਿਆ ਰਹਿੰਦਾ ਹੈ। ਸੜਕਾਂ ਤੇ ਬਜ਼ਾਰ ਚਾਨਣ ਨਾਲ ਧੋਤੇ ਹੋਏ ਜਾਪਦੇ ਹਨ। ਅਜਿਹੇ ਸ਼ਹਿਰ ਵਿਚ ਛੱਬੀ ਜਨਵਰੀ ਦੀ ਤਾਂ ਗੱਲ ਹੀ ਹੋਰ ਹੈ।

ਮੈਂ ਇਕ ਦੋ ਵਾਰ ਬੂਹੇ ਵਲ ਵੇਖਦਾ ਹਾਂ। ਪਤਾ ਨਹੀਂ, ਦੇਸ਼ ਪਾਂਡੇ ਕਦ ਆਏਗਾ। ਹੁਣ ਤੱਕ ਆ ਜਾਣਾ ਚਾਹੀਦਾ ਸੀ। ਮੈਂ ਫੇਰ ਬਾਰੀ ਦੇ ਸਾਹਮਣੀ ਬਸਤੀ ਵਲ ਵੇਖਣ ਲਗਦਾ ਹਾਂ। ਦੋ ਵਰ੍ਹੇ ਪਹਿਲਾਂ ਵੀ ਮੈਂ ਏਥੇ ਆਇਆ ਸਾਂ। ਆਪਣੇ ਸ਼ਹਿਰ ਦੇ ਆਰਟ ਸਕੂਲ ਦੇ ਚਿਤਰਾਂ ਦੀ ਇਕ ਨੁਮਾਇਸ਼ ਦੇ ਸਿਲਸਿਲੇ ਵਿਚ। ਉਹ ਦੀਵਾਲੀ ਦੇ ਦਿਨ ਸਨ। ਇਸ ਬਸਤੀ ਵਿਚ ਸੈਆਂ ਦੀਵੇ ਜਲਾਏ ਗਏ ਸਨ। ਹਰ ਪਾਸੇ ਦੀਵਿਆਂ ਦੀਆਂ ਪਾਲਾਂ ਹੀ ਪਾਲਾਂ। ਘਰਾਂ ਦੇ ਬਾਹਰ ਵੀ ਦੀਵੇ, ਅੰਦਰ ਵੀ ਦੀਵੇ। ਘਰਾਂ ਵਿਚਲੀ ਧੁੰਧ ਤੇ ਉਦਾਸੀ ਦੂਰ ਹੋ ਗਈ ਸੀ। ਚਾਨਣ ਨੇ ਹਰ ਚੀਜ਼ ਦੀ ਨੁਹਾਰ ਉਜਾਗਰ ਕਰ ਦਿੱਤੀ ਸੀ। ਬਨਵਾਸ ਕਟ ਕੇ ਆਏ ਰਾਮ ਚੰਦਰ ਦੇ ਅਯੋਧਿਆ ਪਰਤਨ ਦੀ ਘਟਨਾਂ ਨੂੰ ਪੰਜ ਹਜ਼ਾਰਾਂ ਸਾਲ ਹੋ ਗਏ ਸਨ। ਹਜ਼ਾਰਾਂ ਸਾਲਾਂ ਮਗਰੋਂ ਵੀ ਲੋਕ ਉਸੇ ਚਾਅ ਨਾਲ ਖ਼ੁਸ਼ੀਆਂ ਮਨਾ ਰਹੇ ਸਨ। ਪਰ ਆਜ਼ਾਦੀ ਦੀਆਂ ਖ਼ੁਸ਼ੀਆਂ ਨੂੰ ਤਾਂ ਹਾਲੀ ਡੇਢ ਦਰਜਨ ਸਾਲ ਹੀ ਹੋਏ ਸਨ। ਤੇ ਅਜ ਇਸ ਬਸਤੀ ਵਿਚ ਕਿਉਂ ਕਿਸੇ ਕਿਸੇ ਘਰ ਵਿਚ ਹੀ ਚਾਨਣ ਹੈ?

ਬੂਹਾ ਖੁਲ੍ਹਦਿਆਂ ਹੀ ਮੇਰਾ ਧਿਆਨ ਟੁਟਦਾ ਹੈ। ਦੇਸ਼ ਪਾਂਡੇ ਕਾਹਲੀ ਨਾਲ ਆਉਂਦਾ ਹੈ। ਆਉਂਦਾ ਹੀ ਸੰਪਾਦਕ ਨੂੰ ਗਾਲ੍ਹ ਕਢ ਕੇ ਕਹਿੰਦਾ ਹੈ, "ਜਿੰਨੀ ਛੇਤੀ ਆਉਣ ਬਾਰੇ ਸੋਚਿਆ ਉਨੀ ਹੀ ਦੇਰ ਹੋਰ ਗਈ। ਖ਼ੈਰ, ਕੋਈ ਗਲ ਨਹੀਂ। ਰਾਤ ਭਰ ਰੌਣਕ ਰਹੇਗੀ। ਹੁਣ ਸਾਰੀ ਰਾਤ

ਆਪਣੀ ਹੀ ਹੈ ।"

ਤਦ ਉਸ ਦੀ ਨਜ਼ਰ ਮੇਰੇ ਸਕੈਚਾਂ ਵਲ ਜਾਂਦੀ ਹੈ, ਜੋ ਫਰਸ਼ ਤੇ ਪਾਟੇ ਹੋਏ ਖਿੰਡਰੇ ਪਏ ਹਨ । ਵੇਖ ਕੇ ਉਹ ਮੁਸਕਰਾਉਂਦਾ ਹੈ, ਤੇ ਕੁਝ ਨਹੀਂ ਕਹਿੰਦਾ ।

ਅਸੀਂ ਘਰੋਂ ਨਿਕਲਦੇ ਹਾਂ । ਸਹਿਜ ਸੁਭਾ ਹੀ ਮੈਨੂੰ ਸਟੇਸ਼ਨ ਤੇ ਪੁਜਣ ਤੇ ਉਹ ਮੰਗਤੀ ਦਾ ਧਿਆਨ ਆਉਂਦਾ ਹੈ, ਜਿਸ ਦਾ ਸਕੈਚ ਮੈਂ ਬਣਾ ਰਿਹਾ ਸਾਂ ਮੈਨੂੰ ਲਗਦਾ ਹੈ, ਮੈਂ ਜਿਵੇਂ ਉਹਦਾ ਕਰਜ਼ਦਾਰ ਹਾਂ । ਕਰਜ਼ ਲਾਹੇ ਬਿਨਾਂ ਮੈਂ ਹੌਲਾ ਨਹੀਂ ਹੋ ਸਕਾਂਗਾ । ਮੈਂ ਉਥੇ ਰੁਕਦਾ ਨਹੀਂ । ਦੇਸ਼ ਪਾਂਡੇ ਦੇ ਨਾਲ ਕਾਹਲੀ ਕਾਹਲੀ ਅੱਗੇ ਵਧ ਜਾਂਦਾ ਹਾਂ ।

ਸਟੇਸ਼ਨ ਚਾਨਣ ਨਾਲ ਲਿਸ਼ਕ ਰਿਹਾ ਹੈ । ਲੋਕਲ ਗਡੀਆਂ ਜਿਵੇਂ ਰੌਸ਼ਨੀਆਂ ਦਾ ਸ਼ਿੰਗਾਰ ਕਰੀ ਆ-ਜਾ ਰਹੀਆਂ ਸਨ ਉਹਨਾਂ ਤੇ ਬਿਜਲੀ ਦੇ ਬਲਬਾਂ ਨਾਲ ਬਣਾਏ ਗਏ ਤਿਰੰਗੇ ਝੰਡੇ ਚਮਕ ਰਹੇ ਹਨ । ਪਰੀ-ਕਹਾਣੀਆ ਵਿਚ ਹੀ ਅਜਿਹੀਆਂ ਗੱਡੀਆਂ ਦੀ ਕਲਪਨਾ ਕੀਤੀ ਜਾ ਸਕਦੀ ਹੈ । ਅਸੀਂ ਇਕ ਗੱਡੀ ਵਿਚ ਚੜ੍ਹਦੇ ਹਾਂ । ਲੋਕਾਂ ਨਾਲ ਖਚਾ ਖਚ ਭਰੀ ਹੋਈ ਗੱਡੀ ਦੋ-ਦੋ, ਤਿੰਨ-ਤਿੰਨ ਮਿੰਟਾਂ ਪਿਛੋਂ ਲੋਕਲ ਸਟੇਸ਼ਨਾਂ ਤੇ ਰੁਕਦੀ ਹੋਈ ਸ਼ਹਿਰ ਵਲ ਜਾ ਰਹੀ ਹੈ । ਲੋਕਾਂ ਦਾ ਭੀੜ ਭੜੱਕਾ ਹੈ, ਰੌਲਾ ਹੈ, ਖੁਸ਼ੀਆਂ ਹਨ । ਸੜਕਾਂ ਲੋਕਾਂ, ਕਾਰਾਂ, ਬਸਾਂ, ਟ੍ਰੱਕਾਂ, ਨਾਲ ਭਰੀਆਂ ਹੋਈਆਂ ਹਨ । ਲੋਕਾਂ ਦੀ ਹੁੰਮ ਭਰੀ ਜ਼ਿੰਦਗੀ ਨੂੰ ਅਜ ਖੁਲੋ ਕੇ ਹੱਸਣ, ਹਸਾਉਣ, ਰੌਲਾ ਪਾਉਣ ਦਾ ਮੌਕਾ ਮਿਲਿਆ ਹੈ ।

ਅਸੀਂ ਸ਼ਹਿਰ ਦੇ ਵਖ ਵਖ ਇਲਾਕਿਆਂ ਵਿਚ ਘੁੰਮ ਰਹੇ ਹਾਂ । ਵਧੇਰੇ ਚਾਨਣ ਸਰਕਾਰੀ ਇਮਾਰਤਾਂ ਤੇ ਹੈ । ਜੀ ਖੋਹਲ ਕੇ ਖਰਚ ਕੀਤਾ ਗਿਆ ਹੈ । ਉਹਨਾਂ ਦੇ ਸਾਹਮਣੇ ਦੂਜੀਆਂ ਇਮਾਰਤਾਂ ਸ਼ਰਮਸਾਰ ਖੜੀਆਂ ਲਗਦੀਆਂ ਹਨ । ਬਹੁਤ ਘਟ ਚਾਨਣ ਹੈ । ਉਹਨਾ ਤੇ ਬਸ ਰੰਗਬਿਰੰਗੇ ਪੰਦਰਾਂ ਵੀਹ ਬਲਬਾਂ ਦੀ ਪਾਲ, ਬਲਬਾਂ ਦਾ ਬਣਿਆ ਤਿਰੰਗਾ ਝੰਡਾ ਜਾਂ ਅਸ਼ੋਕ ਚੱਕਰ । ਜਿਵੇਂ ਕੋਈ ਤੀਵੀਂ ਬੱਸ ਨਾਂ ਕਰਨ ਲਈ ਇਕ ਦੋ ਗਹਿਣੇ ਪਾ ਲਏ । ਮੇਰੀਆਂ ਅੱਖਾਂ ਉਸ ਚਾਨਣ ਨੂੰ ਇਕ ਸਾਰ ਪੀ ਰਹੀਆਂ ਹਨ । ਚਾਨਣ ਹੀ ਜ਼ਿੰਦਗੀ ਹੈ । ਹਨੇਰਾ ਤਾਂ ਅਗਿਆਨ ਹੈ । ਚਾਨਣ ਹੀ ਇਕ ਅਜਿਹਾ ਰੰਗ ਹੈ, ਜਿਸ ਵਿਚ ਕਈ ਰੰਗ ਹਨ ।

ਅਸੀਂ ਘੁੰਮ ਰਹੇ ਹਾਂ । ਕਾਸ਼, ਹਰ ਰਾਤ ਦੀ ਅਜਿਹੀ ਰਾਤ ਹੋਵੇ । ਸਾਰੀ ਜ਼ਿੰਦਗੀ ਹੀ ਜ਼ਿੰਦਗੀ ਹੋਵੇ । ਚਾਨਣ ਨਾਲ ਚਮਕਦੀ ਹੋਈ ਜ਼ਿੰਦਗੀ ।

ਦੇਸ਼ ਪਾਂਡੇ ਕਹਿੰਦਾ ਹੈ ਜੇ ਥੱਕਿਆ ਨਹੀਂ ਤਾਂ ਇਕ ਖਾਸ ਥਾਂ ਤੈਨੂੰ ਵਖਾਉਣੀ ਚਾਹੁੰਦਾ ਹਾਂ । ਅੱਜ ਦੀ ਰਾਤ ਉਹਨੂੰ ਵੇਖਣਾ ਬਹੁਤ ਜ਼ਰੂਰੀ ਏ। ਤੂੰ ਪਸੰਦ ਕਰੇਂਗਾ ।

ਮੈਂ ਕਹਿੰਦਾ ਹਾਂ ਅਜ ਦੀ ਰਾਤ ਚਾਹੇ ਜਿਥੇ ਵੀ ਲੈ ਚੱਲ । ਮੈਂ ਸਾਰੀ ਰਾਤ ਘੁੰਮ ਸਕਦਾ ਹਾਂ। ਅਜਿਹੇ ਚਾਨਣ ਵਿਚ ਕਈ ਰਾਤਾਂ ਘੁੰਮ ਸਕਦਾ ਹਾਂ ।

ਉਥੇ ਜਾਣ ਲਈ ਅਸੀਂ ਇਕ ਬੱਸ ਵਿਚ ਬੈਠਦੇ ਹਾਂ । ਆਜ਼ਾਦੀ ਰਾਤ ਬੱਸ ਦਾ ਸਫਰ ਵੀ ਪਰੀ-ਲੋਕ ਦਾ ਸਫਰ ਹੈ ।

ਕੁਝ ਚਿਰ ਪਿਛੋਂ ਅਸੀਂ ਉਥੇ ਪੁਜ ਜਾਂਦੇ ਹਾਂ ।

ਉਸ ਬਸਤੀ ਦਾ ਦੇਸ਼ ਪਾਂਡੇ ਨੇ ਇਕ ਵਾਰ ਪਹਿਲਾਂ ਵੀ ਜ਼ਿਕਰ ਕੀਤਾ ਸੀ । ਇਸ ਸ਼ਹਿਰ

ਦੀ ਬਹੁਤ ਸੰਘਣੀ ਬਸਤੀ ਹੈ। ਉਥੇ ਵੱਡੀਆਂ ਵੱਡੀਆਂ ਮਿੱਲਾਂ ਹਨ, ਜੋ ਚਾਨਣ ਨਾਲ ਜਗਮਗਾ ਰਹੀਆਂ ਹਨ। ਛੋਟੇ ਛੋਟੇ, ਤੰਗ, ਹੁੰਮ ਭਰੇ ਘਰਾਂ ਵਿਚ ਵੀ ਚਾਨਣ ਹੈ। ਕਿਸੇ ਕਿਸੇ ਘਰ ਦੇ ਸਾਹਮਣੇ ਉਚੇਚੇ ਤੌਰ ਤੇ ਚਾਨਣ ਕੀਤਾ ਗਿਆ ਹੈ। ਕਿਸੇ ਬੂਹੇ ਦੇ ਸਾਹਮਣੇ ਦੋ ਦੀਵੇ। ਕਿਸੇ ਬੂਹੇ ਦੇ ਸਾਹਮਣੇ ਚਾਰ-ਪੰਜ ਬਲਬਾਂ ਦੀ ਪਾਲ। ਕਿਸੇ ਬੂਹੇ ਦੇ ਸਾਹਮਣੇ ਲਾਲ ਜਾਂ ਹਰੇ ਰੰਗ ਦਾ ਗੁਬਾਰਾ।

ਦੇਸ਼ ਪਾਂਡੇ ਇਕ ਥਾਂ ਰੁਕਦਾ ਹੈ। "ਏਸੇ ਥਾਂ ਮੈਂ ਫੜਿਆ ਗਿਆ ਸਾਂ" ਉਹ ਕਹਿੰਦਾ ਹੈ। "ਏਸੇ ਦਿਨ ਸੰਨ 1950 ਵਿਚ ਉਦੋਂ ਖੱਬੇ ਧੜੇ ਦੀਆਂ ਪਾਰਟੀਆਂ ਨੇ ਮੁਜ਼ਾਹਿਰੇ ਕੀਤੇ ਸਨ ਕਿ ਆਜ਼ਾਦੀ ਅਧੂਰੀ ਏ।......ਉਹ ਵੀ ਕਿਹੋ ਜਹੇ ਦਿਨ ਸਨ। ਤੇ ਹੁਣ ਉਹ ਕਿੰਨੇ ਦੂਰ ਚਲੇ ਗਏ ਲਗਦੇ ਹਨ।"

ਮੈਂ ਉਸ ਥਾਂ ਨੂੰ ਵੇਖਦਾ ਹਾਂ ਤੇ ਫੇਰ ਚੁਫੇਰੇ ਨਜ਼ਰ ਦੁੜਾਉਂਦਾ ਹਾਂ। ਤਦ ਉਹ ਥਾਂ ਵਧੇਰੇ ਅਹਿਮ ਬਣ ਕੇ ਮੇਰੇ ਸਾਹਮਣੇ ਉਭਰਦੀ ਹੈ। ਸ਼ਹਿਰ ਦੇ ਜਿਸ ਇਲਾਕੇ ਚੋਂ ਅਸੀਂ ਕੁਝ ਚਿਰ ਪਹਿਲਾਂ ਆਏ ਸਾਂ, ਉਹਦੇ ਮੁਕਾਬਲੇ ਵਿਚ ਇਹ ਇਲਾਕਾ ਬਿਲਕੁਲ ਹੀ ਵਖਰੀ ਕਿਸਮ ਦਾ ਹੈ। ਅੱਤ ਕੋਝੇ ਛੋਟੇ ਛੋਟੇ ਘਰਾਂ ਦੀ ਸੰਘਣੀ ਬਸਤੀ ਵਾਲਾ। ਉਸ ਵਿਚੋਂ ਸਿਰ ਕੱਢੀ ਮਿਲਾਂ ਅਤੇ ਉਹਨਾਂ ਦੀਆਂ ਚਿਮਨੀਆਂ ਬਹੁਤ ਉੱਚੀਆਂ ਲਗਦੀਆਂ ਹਨ। ਚਾਨਣ ਨਾਲ ਜਗਮਗਾਉਂਦੀਆਂ ਹੋਈਆਂ ਹੋਣ ਕਰਕੇ ਹੋਰ ਵੀ ਉੱਚੀਆਂ ਲਗਦੀਆਂ ਹਨ।

ਅਸੀਂ ਚੋਖਾ ਚਿਰ ਉਥੇ ਦੀਆਂ ਸੜਕਾਂ ਤੇ ਘੁਮਦੇ ਰਹਿੰਦੇ ਹਾਂ। ਵਿੰਗੀਆਂ ਟੇਢੀਆਂ ਤੰਗ ਗਲੀਆਂ ਵਿਚ ਘੁੰਮਦੇ ਰਹਿੰਦੇ ਹਾਂ।

ਅਖੀਰ ਦੇਸ਼ ਪਾਂਡੇ ਇਕ ਥਾਂ ਰੁਕ ਕੇ ਪੁਛਦਾ ਹੈ, "ਹੁਣ ਕਿਥੇ ਚਲੀਏ? ਮੁੜ ਉਥੇ ਹੀ ਚੱਲੀਏ, ਜਿਥੋਂ ਆਏ ਹਾਂ ਜਾਂ ਕਿਤੇ ਹੋਰ?"

ਮੈਂ ਕਹਿੰਦਾ ਹਾਂ, "ਨਹੀਂ, ਹੁਣ ਘਰ ਚਲੀਏ। ਥਕੇਵਾਂ ਮਹਿਸੂਸ ਹੋ ਰਿਹਾ ਏ। ਰਾਤ ਦੇ ਢਾਈ ਵੱਜ ਰਹੇ ਹਨ।"

ਅਸੀਂ ਉਥੋਂ ਲਾਗਲੇ ਸਟੇਸ਼ਨ ਤੇ ਜਾ ਕੇ ਗੱਡੀ ਫੜਦੇ ਹਾਂ।

ਅਖੀਰ ਸਾਡਾ ਸਟੇਸ਼ਨ ਆਉਂਦਾ ਹੈ। ਸਟੇਸ਼ਨ ਤੋਂ ਬਾਹਰ ਨਿਕਲਦਿਆਂ ਮੇਰੀ ਨਜ਼ਰ ਖੱਬੇ ਹੱਥ ਜਾਂਦੀ ਹੈ, ਜਿਥੇ ਮੰਗਤੀ ਬੈਠਿਆ ਕਰਦੀ ਹੈ। ਇਹ ਵੇਖ ਕੇ ਮੈਨੂੰ, ਹੈਰਾਨੀ ਹੁੰਦੀ ਹੈ ਕਿ ਉਹ ਹਾਲੀ ਵੀ ਉਥੇ ਬੈਠੀ ਹੋਈ ਹੈ। ਉਸ ਦੇ ਦੋਵੇਂ ਬੱਚੇ ਕੋਲ ਸੁਤੇ ਪਏ ਹਨ। ਤੇ ਉਹ ਹੱਥ ਪਸਾਰੀ ਆਪਣੀ ਥੱਕੀ ਹੋਈ ਚੁਪ ਆਵਾਜ਼ ਵਿਚ ਆ ਜਾ ਰਹੇ ਲੋਕਾਂ ਤੋਂ ਪੈਸਾ ਮੰਗ ਰਹੀ ਹੈ। ਇਕ ਮਮਤਾ ਜਿਸ ਦੇ ਬੇਜ਼ਬਾਨ ਬੁਲ ਬੱਚਿਆਂ ਦਾ ਵਾਸਤਾ ਪਾ ਰਹੇ। ਤੇ ਦੋ ਹਨੇਰੀਆਂ ਅੱਖਾਂ, ਦੋ ਹਨੇਰੀਆਂ ਅੱਖਾਂ, ਦੋ ਹਨੇਰੀਆਂ ਅੱਖਾਂ............

ਮੈਨੂੰ ਲਗਦਾ ਹੈ, ਮੇਰੇ ਚੁਫੇਰੇ ਹਨੇਰਾ ਹੀ ਹਨੇਰਾ ਹੈ। ਲਹਿਰਾਉਂਦਾ ਹੋਇਆ ਹਨੇਰਾ ਜੰਮਿਆ ਹੋਇਆ ਹਨੇਰਾ।

ਉਥੋਂ ਘਰ ਪੁਜਣ ਤਕ ਮੈਂ ਚੁਪ ਰਹਿੰਦਾ ਹਾਂ। ਦੇਸ਼ ਪਾਂਡੇ ਇਕ ਦੋ ਵਾਰ ਕੋਈ ਗੱਲ ਕਰਦਾ ਹੈ, ਪਰ ਮੈਂ ਚੁਪ ਹੀ ਰਹਿੰਦਾ ਹਾਂ।

ਘਰ ਪੁਜਣ ਤੇ ਮੈਂ ਬਾਰੀ ਦੇ ਸਾਹਮਣੇ ਵਾਲੀ ਬਸਤੀ ਵਲ ਵੇਖਦਾ ਹਾਂ। ਉਹ ਹੁਣ ਹਨੇਰੇ ਵਿਚ ਸੁਤੀ ਹੋਈ ਹੈ ਚੀਥੜਿਆਂ ਵਿਚ ਵਲ੍ਹੇਟੀ ਕਿਸੇ ਤੀਵੀਂ ਵਾਂਗ।

ਅਖੀਰ ਮੈਂ ਉਪਰੋਂ ਨਜ਼ਰ ਹਟਾ ਲੈਂਦਾ ਹਾਂ, ਤੇ ਕਾਗਜ਼ ਪੈਨਸਿਲ ਲੈ ਕੇ ਉਸ ਮੰਗਤੀ ਦਾ ਸਕੈਚ ਬਣਾਉਣ ਲਗਦਾ ਹਾਂ। ਬਸ ਵੇਖਦਿਆਂ ਵੇਖਦਿਆਂ ਮੇਰੇ ਅੰਦਰ ਦਾ ਗ਼ਮ ਜਿਵੇਂ ਪੰਘਰ ਕੇ ਬਾਹਰ ਆ ਜਾਂਦਾ ਹੈ। ਤੇ ਉਹ ਸਕੈਚ ਬਣ ਜਾਂਦਾ ਹੈ, ਜੋ ਮੈਂ ਇਸ ਵਾਰ ਕਿਸੇ ਕੀਮਤ ਤੇ ਪਾੜਨ ਲਈ ਤਿਆਰ ਨਹੀਂ ਹਾਂ। ਮੇਰਾ ਯਕੀਨ ਫੇਰ ਦ੍ਰਿੜ ਹੋ ਜਾਂਦਾ ਹੈ ਕਿ ਮੇਰਾ ਹੱਥ ਮੇਰੇ ਦਿਲ ਦੀ ਗਲ ਕਹਿ ਸਕਣ ਤੋਂ ਅਸਮਰਥ ਨਹੀਂ ਹੈ

ਮੈਂ ਦੇਸ਼ ਪਾਂਡੇ ਨੂੰ ਸਕੈਚ ਵਖਾਉਂਦਾ ਹਾਂ। ਉਹ ਬੜੇ ਗਹੁ ਨਾਲ ਉਸ ਨੂੰ ਵੇਖਦਾ ਹੈ। ਉਹਦੇ ਬੁਲ੍ਹਾਂ ਤੇ ਨਿੰਮ੍ਹੀ ਜਹੀ ਮੁਸਕਾਹਟ ਹੈ ਤੇ ਅੱਖਾਂ ਵਿਚ ਮੰਗਤੀ ਦੀਆਂ ਅੰਨੀਆਂ ਅੱਖਾਂ ਦਾ ਹਨੇਰਾ। ਉਹ ਕੁਝ ਨਹੀਂ ਬੋਲਦਾ। ਬਸ ਵੇਖੀ ਜਾ ਰਿਹਾ ਹੈ। ਫੇਰ ਉਸ ਦੇ ਬੁਲ੍ਹਾਂ ਉਤਲੀ ਮੁਸਕਰਾਹਟ ਗ਼ਾਇਬ ਹੋ ਜਾਂਦੀ ਹੈ, ਤੇ ਅੱਖਾਂ ਦਾ ਹਨੇਰਾ ਹੋਰ ਡੂੰਘਾ ਹੋ ਜਾਂਦਾ ਹੈ।

———

## ਸੁਖਬੀਰ ਦੀਆਂ ਰਚਨਾਵਾਂ

| | |
|---|---|
| ਨਾਵਲ | ਰਾਤ ਦਾ ਚਿਹਰਾ |
| | ਪਾਣੀ ਤੇ ਪੁਲ |
| ਕਹਾਣੀ | ਡੁਬਦਾ ਚੜ੍ਹਦਾ ਸੂਰਜ |
| ਕਵਿਤਾ | ਪੈੜਾਂ........ |
| | ਨੈਣ ਨਕਸ਼ |

# ਫਿਰ ਪਿਆਸੇ ਦੇ ਪਿਆਸੇ

ਬੂਟਾ ਸਿੰਘ

ਸਰਦੀ ਉਸਦੇ ਹਥਾਂ ਪੈਰਾਂ ਨੂੰ ਖਾਈ ਜਾ ਰਹੀ ਸੀ । ਗਾਮ ਯੂਨੀਫਾਰਮ ਤੇ ਵਡੇ ਪਾਏਕੋਟ ਵਿਚੋਂ ਵੀ ਉਸ ਨੂੰ ਆਪਣਾ ਆਪ ਠੰਡਾ ਠੰਡਾ ਲਗਦਾ । ਗਡੀ ਤੁਰਨ ਤੋਂ ਪਹਿਲਾਂ ਉਸ ਆਪਣੀ ਬੋਗੀ ਦੀਆਂ ਸਾਰੀਆਂ ਖਿੜਕੀਆਂ ਬੰਦ ਕਰ ਦਿਤੀਆਂ, ਸ਼ੀਸੇ ਚੜ੍ਹਾ ਦਿਤੇ ਪਰ ਉਸ ਨੂੰ ਮਹਿਸੂਸ ਹੋ ਰਿਹਾ ਸੀ ਗਡੀ ਦੀ ਤੇਜ ਰਫਤਾਰ ਨਾਲ ਹਵਾ ਵੀ ਉਸੇ ਹੀ ਤੇਜ਼ੀ ਨਾਲ ਅੰਦਰ ਆ ਰਹੀਏ । ਉਸ ਨੇ ਇਕ ਵਾਰੀ ਫੇਰ ਬੋਗੀ ਦੇ ਚੌਹਾਂ ਦਰਵਾਜ਼ਿਆਂ ਦੇ ਕੰਚ ਵੇਖੇ, ਮੁਸਾਫਰਾਂ ਦੀ ਪੜਤਾਲ ਕੀਤੀ । ਸਾਰੀ ਬੋਗੀ ਵਿਚ ਪੰਜ ਛੇ ਹੀ ਮੁਸਾਫਰ ਸਨ । ਕੌਣ ਅਜਿਹੀ ਸਰਦੀ ਵਿਚ ਸਫਰ ਕਰਦਾ ਹੈ। ਅਜ ਕੱਲ੍ਹ ਸਫਰ ਕਰਦੇ ਆਦਮੀ ਦੀਆਂ ਹਡੀਆਂ ਕੜਕ ਜਾਂਦੀਆਂ ਨੇ ਤੇ ਉਹ ਵੀ ਅਜ ਕਲ੍ਹ ਦੀਆਂ ਬਣੀਆਂ ਗਡੀਆਂ ਵਿਚ । ਜਿਹਨਾਂ ਦੀਆਂ ਖਿੜਕੀਆਂ ਵਿਚੋਂ ਹਵਾ ਗੋਲੀ ਵਾਂਗ ਅੰਦਰ ਆਉਂਦੀ ਏ । ਬੋਗੀ ਵਿਚਲੇ ਸਫ਼ਰ ਕਰਦੇ ਮੁਸਾਫ਼ਰਾਂ ਵਿਚ ਇਕ ਅੰਗਰੇਜ਼ ਇਸਤਰੀ ਤੇ ਉਸ ਦਾ ਤਿੰਨ ਚਾਰ ਵਰ੍ਹਿਆਂ ਦਾ ਬੱਚਾ ਸੀ । ਤੇ ਉਹ ਦੋਵੇਂ ਮਾਂ ਪੁਤਰ ਚਾਰ ਬਰਥਾਂ ਵਾਲੇ ਕੰਪਾਰਟਮੈਂਟ ਵਿਚ ਸੁਤੇ ਪਏ ਸਨ । ਉਹਨਾਂ ਦੇ ਇਸ ਛੋਟੇ ਜਿਹੇ ਕੈਬਨ ਦੇ ਨਾਲਦਾ ਕੰਮਪਾਰਟਮੈਂਟ ਛਡ-ਕੇ ਅਗਲਿਆਂ ਦੋ ਕਮਰਿਆਂ ਵਿਚ ਕੁਲ ਚਾਰ ਮੁਸਾਫਰ ਸਨ । ਸਰਦੀ ਨੇ ਅਜ ਉਸ ਦਾ ਕੜਾਕਾ ਕੱਢਿਆ ਹੋਇਆ ਸੀ ਤੇ ਉਹ ਚਾਹੁੰਦਾ ਸੀ ਕਿ ਉਹ ਵੀ ਕਿਸੇ ਖਾਲੀ ਕੰਮਪਾਰਟਮੈਂਟ ਵਿਚ ਆਪਣਾ ਨਿਕਾ ਜਿਹਾ ਬਿਸਤਰਾ ਵਿਛਾ ਰਾਤ ਅਰਾਮ ਦੀ ਕਢ ਲਏ । ਜੇ ਇਹਨਾਂ ਵੀ ਫਾਇਦਾਂ ਨਾ ਉਠਾਇਆ ਤਾਂ ਰੇਲ ਦੀ ਨੌਕਰੀ ਕਾਹਦੇ ਲਈ ਕਰਨੀ ਹੋਈ । ਜੇ ਉਹ ਕਿਸੇ ਕੰਮਪਾਰਟ ਵਿਚ ਨਾ ਸੁਤਾ ਤਾਂ ਆਪਣੀ ਦਰਵਾਜ਼ੇ ਲਾਗਲੀ ਸੀਟ ਉਤੇ ਬੈਠਾ ਬੈਠਾ ਕੁਲਫ਼ੀ ਬਣ ਜਾਏਗਾ । ਸਰਦੀ ਉਸ ਦੇ ਹੱਥਾਂ ਪੈਰਾਂ ਨੂੰ ਲਈ ਜਾਂਦੀ ਸੀ । ਮੁਸਾਫਰ ਵੀ ਸਾਰੇ ਦਿਲੀ ਜਾਣ ਵਾਲੇ ਸਨ । ਕਿਸੇ ਰਾਤੀਂ ਉਤਰਨਾ ਨਹੀਂ । ਕਿਸੇ ਆਵਾਜ਼ ਨਹੀਂ ਮਾਰਨੀ ਫਿਰ ਕਿਉਂ ਨਾ ਆਰਾਮ ਨਾਲ ਸੁੱਤਾ ਜਾਏ ।

ਉਹ ਆਪਣੀ ਦਰਵਾਜ਼ੇ ਲਾਗੇ ਬਣੀ ਸੀਟ ਉਤੇ ਕੰਬਲ ਦੀ ਬੁਕਲ ਮਾਰ ਕਿਸੇ ਕੰਮਪਾਰਟ-

ਮੈਂਟ ਵਿਚ ਸੌਣ ਲਈ ਸੋਚ ਹੀ ਰਿਹਾ ਸੀ ਕਿ ਨਾਲ ਦੀ ਲਾਇਨ ਤੇ ਸ਼ਾਂ ਸ਼ਾਂ ਕਰਦੀ ਇਕ ਹੋਰ ਗੱਡੀ ਲੰਘ ਗਈ, ਤੇ ਡਰ ਨਾਲ ਉਸ ਦਾ ਤਰਾਹ ਨਿਕਲ ਗਿਆ। ਉਸ ਨੂੰ ਜਾਪਿਆ ਜਿਵੇਂ ਮਿਠੀ ਨੀਂਦਰੇ ਸੁਤੇ ਤੇ ਡਰਾਉਣਾ ਸੁਪਨਾ ਆਇਆ ਹੋਵੇ।

ਕੁਝ ਦੇਰ ਬਾਅਦ ਜਦ ਉਸ ਨੇ ਆਪਣਾ ਆਪ ਸੰਭਾਲਿਆ ਤਾਂ ਉਸ ਨੂੰ ਅਨੁਭਵ ਹੋਇਆ ਜਿਵੇਂ ਸਰਦੀ ਹੋਰ ਵਧ ਗਈ ਹੈ। ਹੁਣ ਉਹ ਕਿਸੇ ਕੰਮਪਾਰਟ ਵਿਚ ਸੌਣ ਨੂੰ ਤਿਆਰ ਨਹੀਂ ਸੀ। ਉਹ ਸੋਚਦਾ ਜੇ ਕੰਮਾਰਟ ਵਿਚ ਸੌਂ ਗਿਆ ਤਾਂ ਹੋ ਸਕਦਾ ਹੈ ਕੋਈ ਦੁਰਘਟਨਾ ਹੋ ਜਾਏ। ਸਾਰੀ ਬੋਗੀ ਵਿਚ ਪੰਜ ਛੇ ਮੁਸਾਫਰ ਨੇ। ਤੇ ਇਹਨਾਂ ਵਿਚ ਵੀ ਨਾਲ ਦੇ ਕੰਪਾਮਟਮੈਂਟ ਵਿਚ ਕਲ-ਮੁਕਲੀ ਇਕ ਨਿਕੇ ਜਿਹੇ ਬਾਲ ਨਾਲ ਸੁਤੀ ਅੰਗਰੇਜ਼ ਇਸਤਰੀ। ਉਹ ਕਿਸੇ ਵੇਲੇ ਵੀ ਆਵਾਜ਼ ਮਾਰ ਸਕਦੀ ਹੈ। ਬੱਚੇ ਦੇ ਦੁੱਧ ਲਈ, ਆਪਣੀ ਚਾਹ ਲਈ। ਜੇ ਮੈਂ ਉਸ ਨੂੰ ਵੇਲੇ ਸਿਰ ਨਾ ਲੱਭਾ ਤਾਂ ਹੋ ਸਕਦਾ ਹੈ ਮੇਰੀ ਰੀਪੋਰਟ ਕਰ ਦੇਵੇ। ਤੇ ਲੰਬੀਆਂ ਮੁਸੀਬਤਾਂ ਫਿਰ ਪੈ ਜਾਣ।......... ਕਿੰਨ੍ਹਾਂ ਜਤਨਾਂ ਨਾਲ ਨੌਕਰੀ ਮਿਲੀ ਹੈ। ਦਰ ਦਰ ਧੱਕੇ ਖਾਂਦਿਆਂ ਕਈ ਵਰ੍ਹੇ ਲੰਘ ਗਏ ਸਨ। ਕੋਈ ਪੰਜਾਂ ਰੁਪਈਆਂ ਤੇ ਨਹੀਂ ਰਖਦਾ।.........ਅਜ ਸਾਰੇ ਪਿੰਡ ਨੂੰ ਪਤਾ ਲਗ ਗਿਆ ਹੈ ਕਿ ਪਰਸ਼ਾਦੀ ਲਾਲ ਰੇਲ ਦਾ ਬਾਬੂ ਬਣ ਗਿਆ ਹੈ। ਬਾਬੂ ਵਿਚ ਤੇ ਉਸ ਵਿਚ ਫਰਕ ਵੀ ਕੀ ਹੈ।... ਕਦ ਕਾਠ ਸੋਹਣਾ, ਇਕੋ ਜਹੀ ਯੂਨੀਫਾਰਮ। ਬਾਦਲੇ ਆਦਮੀ ਨੂੰ ਕੀ ਪਤਾ ਲਗਦਾ ਹੈ ਕਿ ਮੈਂ ਗਾਰਡ ਕੰਡੱਕਟਰ ਹਾਂ ਜਾਂ ਬੋਗੀ ਦਾ ਐਟੇਂਡੈਂਟ (ਨਿਗਰਾਨ)। ਜਦ ਕਸ਼ਮੀਰੀ ਟੋਪੀ ਪਾ ਮੈਂ ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖਦਾ ਹਾਂ ਤਾਂ ਇਸ ਤਰ੍ਹਾਂ ਲਗਦਾ ਹੈ ਜਿਵੇਂ ਮੈਂ ਹੀ ਇਸ ਸਾਰੀ ਗਡੀ ਦਾ ਇਨਚਾਰਜ ਹੁੰਦਾ ਹਾਂ। ਕੁਝ ਵੀ ਹੈ ਮੈਂ ਆਪਣੇ ਪਿੰਡ ਵਾਲੇ ਸਾਰਿਆਂ ਮੁੰਡਿਆਂ ਨਾਲੋਂ ਚੰਗੀ ਨੌਕਰੀ 'ਤੇ ਲਗਾ ਹਾਂ।......ਮੇਰਾ ਪਿਓ ਸਹਿਕਦਾ ਹੀ ਰਿਹਾ ਕਿ ਪਰਸ਼ਾਦੀ ਦਸਵੀਂ ਪਾਸ ਕਰਕੇ ਕਿਤੇ ਬਾਬੂ ਲਗ ਜਾਏ। ਪਰ ਕਿਸਮਤ ਦੀ ਗਲ ਹੈ ਕਿ ਤਿੰਨ ਵਾਰੀ ਦਸਵੀਂ ਵਿਚੋਂ ਫਿਹਲ ਹੋ ਗਿਆ। ਦਸਵੀਂ ਫਿਹਲ ਨੂੰ ਚੰਗੀ ਨੌਕਰੀ ਕਿਥੇ ਮਿਲਦੀ ਸੀ। ਅਜ ਕਲ ਸਫਾਈ ਵਾਲਿਆਂ ਵਿਚ ਦਸਵੀਂ ਪਾਸ ਲਗੇ ਫਿਰਦੇ ਨੇ। ਕੌਣ ਕਿਸੇ ਦੀ ਇਜ਼ਤ ਵੇਖਦਾ ਹੈ ਕਿ ਇਹ ਕਿਸ ਘਰ ਦਾ ਮੁੰਡਾ ਹੈ। ਪੜ੍ਹਿਆ ਲਿਖਿਆ ਹੈ। ਸਫਾਈ ਦੇ ਮਹਿਕਮੇ ਵਿਚ ਹਰ ਆਦਮੀ ਨੂੰ ਭੰਗੀ ਹੀ ਖ਼ਿਆਲ ਕੀਤਾ ਜਾਂਦਾ ਹੈ। ਚਾਹੇ ਉਹ ਬਾਬੂ ਹੋਏ ਜਾਂ ਸਫਾਈ ਵਾਲਾ।.........ਕਦੇ ਛੋਟੇ ਹੁੰਦਿਆਂ ਪੜ੍ਹਦੇ ਹੁੰਦੇ ਸਾਂ ਕਿ ਪੁਰਾਣੇ ਵਕਤਾਂ ਵਿਚ ਆਦਮੀ ਬਿਗਾਰੀ ਫੜ ਲਏ ਜਾਂਦੇ ਸਨ। ਉਹ ਭੁਖੇ ਤਿਹਾਏ ਕੰਮ ਕਰਦੇ ਰਹਿੰਦੇ ਪਰ ਬੋਲ ਨਾ ਸਕਦੇ.........ਸਾਡੇ ਮਹਿਕਮੇ ਵਿਚ ਕਿਹੜੀ ਵਿਗਾਰ ਘਟ ਹੈ। ਕਿਸੇ ਅਫਸਰ ਦੇ ਘਰ ਵਿਆਹ ਹੋਵੇ ਸਫਾਈ ਵਾਲੇ ਜਾਣ, ਕਿਸੇ ਦਾ ਬਿਸਤਰਾ ਚੁਕਣਾ ਹੋਵੇ ਤਾਂ ਸਫਾਈ ਵਾਲਾ ਚੁੱਕੇ। ਜੇ ਕਿਸੇ ਦੇ ਘਰ ਕੋਈ ਜੰਮ ਪਏ, ਤਾਂ ਸਫਾਈ ਵਾਲਾ ਭੇਜੋ, ਜੇ ਕਿਤੇ ਕੋਈ ਮਰ ਜਾਏ ਤਾਂ ਸਫਾਈ ਵਾਲਿਆਂ ਦੀ ਲੋੜ।.........ਹਨੇਰ ਪਾ ਦਿਤਾ ਇਹਨਾਂ ਅਫਸਰਾਂ ਇਸ ਯੁਗ ਵਿਚ, ਤੇ ਫਿਰ ਪਰਚਾਰ ਕਰਦੇ ਨੇ ਕਿ ਕੰਮ ਨਹੀਂ ਹੁੰਦਾ.........

ਮੈਂ ਵੀ ਤਾਂ ਕਈ ਵਰ੍ਹੇ ਸਫਾਈ ਵਾਲਿਆਂ ਵਿਚ ਰਿਹਾ ਹਾਂ। ਆਖਦੇ ਸਨ ਬਾਬੂ ਭਸੀਨ ਬੜਾ ਚੰਗਾ ਸੀ। ਮਜ਼ਦੂਰਾਂ ਦਾ ਨੇਤਾ, ਯੂਨੀਅਨ ਦਾ ਸਕੱਤਰ। ਮੈਂ ਜਾਣਦਾ ਹਾਂ ਉਹ ਕਿੰਨਾ ਕੁ ਮਜ਼ਦੂਰਾਂ ਦਾ ਹਿਤੀ ਸੀ। ਮੇਰਾ ਤਾਂ ਚੰਮ ਲਾਹ ਕੇ ਖਾ ਗਿਆ ਸੀ। ਉਹ ਸਮਝਦਾ ਸੀ ਪਰਸ਼ਾਦੀ ਪਹਾੜੀਆਂ ਹੈ, ਤੇ ਪਹਾੜੀਏ ਬੜੇ ਸਿਧੇ ਹੁੰਦੇ ਨੇ। ਮੈਂ ਕੀ ਨਹੀਂ ਸਾਂ ਜਾਣਦਾ, ਪਰ

ਡਸੇ ਨੂੰ ਫਟਕਨ ਕੀ। ਬਾਬੂਆਂ ਦੇ ਗੋਡਿਆਂ ਨੂੰ ਹੱਥ ਲਾਉਂਦਿਆਂ ਮੇਰਾ ਲੱਕ ਦੋਹਰਾ ਹੋ ਗਿਆ ਏ...''ਪਰਸ਼ਾਦੀ ਦੋ ਪਨਾਮਾ ਦੇ ਸਿਗਰਿਟ, ਪਰਸ਼ਾਦੀ ਦੋ ਚਾਹ, ਪਰਸ਼ਾਦੀ ਤਿੰਨ ਕਾਫੀ'' ਪਰਸ਼ਾਦੀ ਢੋਆ ਢਾਈ ਹੀ ਕਰਦਾ ਰਹਿੰਦਾ। ਕਦੇ ਉਸ ਨੂੰ ਪੈਸੇ ਮਿਲਦੇ ਕਦੇ ਨਾ। ਮੈਂ ਤੇ ਸਮਝਦਾ ਸਾਂ ਮੇਰੀ ਅੱਧੀ ਤਨਖਾਹ ਦੇ ਮਾਲਕ ਇਹ ਬਾਬੂ ਹੀ ਨੇ।

ਫਿਰ ਸਾਡੇ ਪੁਣੇ ਦੀ ਮਸ਼ਹੂਰੀ ਵੱਡੇ ਦਫਤਰ ਤੱਕ ਹੋ ਗਈ। ਮੇਰੇ ਵਰਗੇ ਨੂੰ ਤਾਂ ਬਾਬੂ ਘੜੇ ਦੀ ਮੱਛੀ ਸਮਝਦੇ ਨੇ। ਜਦ ਜੀਅ ਕੀਤਾ ਮਰੋੜ ਲਈ।

ਮੈਂ ਤਾਂ ਸਹਿਕਦਾ ਹੁੰਦਾ ਸਾਂ ਕਦੇ ਪਖਿਆਂ ਥੱਲੇ ਬੈਠ ਕੇ ਵੇਖਾਂ ਕਦੇ ਗੱਦਿਆਂ ਵਾਲੀ ਵੱਡੀ ਗਡੀ ਵਿਚ ਸੌਂ ਕੇ ਤੱਕਾਂ। ਉਸ ਨੂੰ ਅਜੇ ਤਕ ਯਾਦ ਸੀ ਜਦ ਉਸ ਨੂੰ ਪਹਿਲੇ ਦਿਨ ਪਲੇਟ-ਫਾਰਮ ਤੇ ਨੌਕਰੀ ਮਿਲੀ ਸੀ ਤਾਂ ਉਸ ਨੂੰ ਜਾਪਿਆ ਜਿਵੇਂ ਦੇਵ ਲੋਕ ਵਿਚ ਆ ਗਿਆ ਹੋਵੇ। ਦਿਲੀ ਦਾ ਸਟੇਸ਼ਨ ਤਾਂ ਦੇਵ ਲੋਕ ਵਰਗਾ ਹੈ। ਸੋਹਣੀਆਂ ਸੋਹਣੀਆਂ ਪਖਿਆਂ ਵਾਲੀਆਂ ਗਦਿਆਂ ਵਾਲੀਆਂ ਗਡੀਆਂ। ਏਅਰ ਕੰਡੀਸ਼ਨਡ ਫਸਟ ਕਲਾਸਾਂ। ਜਿਹਨਾਂ ਦੀਆਂ ਦੂਧੀਆ ਰੌਸ਼ਨੀ ਵਿਚੋਂ ਨਵੀਆਂ ਜੋੜੀਆਂ ਕਲੋਲ ਕਰਦੀਆਂ ਨਜ਼ਰ ਆਉਂਦੀਆਂ। ਬਾਹਾਂ 'ਚ ਬਾਹਾਂ ਪਾਈ ਇਕ ਦੂਜੇ ਉਤੇ ਡਿਗ ਡਿਗ ਪੈਂਦੇ। ਅੰਦਰ ਬੈਠਿਆਂ ਨੂੰ ਨਾ ਕੋਈ ਸੰਗ ਨਾ ਡਰ। ਕਿਸਮਤ ਵਾਲੇ ਨੇ ਉਹ ਲੋਕ ਜਿਹੜੇ ਇਹਨਾਂ ਵਿਚ ਆਪਣੀਆ ਸਜਨੀਆਂ ਨਾਲ ਰਾਤਾਂ ਕੱਟਦੇ ਨੇ, ਲੰਮੇ ਲੰਮੇ ਸਫਰ ਕਰਦੇ ਨੇ।

ਪਰਸ਼ਾਦੀ ਦੇ ਮਨ ਵਿਚ ਕਈ ਨਵੀਆਂ ਚੀਜ਼ਾਂ ਜਨਮ ਲੈਂਦੀਆਂ ਤੇ ਜਦ ਉਹ ਏਅਰ ਕੰਡੀਸ਼ਨ ਦੇ ਵੱਡੇ ਸ਼ੀਸ਼ਿਆਂ ਰਾਹੀਂ ਦੂਧੀਆਂ ਰੌਸ਼ਨੀ ਵਿਚ ਬੈਠਿਆਂ ਕਿਸੇ ਨਵੇਂ ਜੋੜੇ ਨੂੰ ਕਾਫੀ ਪੀ ਦਿਆਂ ਤੱਕਦਾ ਤਾਂ ਹੌਲ ਪੈਂਦਾ, ਉਸ ਦਾ ਜੀਅ ਕਰਦਾ ਇਹਨਾਂ ਵੱਡੇ ਸ਼ੀਸ਼ੇ ਵਾਲੀਆਂ ਖਿੜਕੀਆਂ ਸਾਹਮਣੇ ਖਲੋਤਾ ਰਹੇ, ਤੇ ਵੇਖਦਾ ਰਹੇ ਕਿ ਅੰਦਰ ਬੈਠੀ ਬੁਲ੍ਹਾਂ ਤੇ ਰੰਗ ਲੱਗੇ ਵਾਲੀ ਗੋਰੀ ਕਿਵੇਂ ਕਾਫੀ ਪੀਂਦੀ ਹੈ, ਤੇ ਕਿਵੇਂ ਆਪ ਦੇ ਨਾਲ ਬੈਠੇ ਉਤੇ ਡਿਗ ਡਿਗ ਪੈਂਦੀ ਹੈ।

ਪਰਸ਼ਾਦੀ ਲਾਲ ਨੇ ਛੋਟਿਆਂ ਹੁੰਦਿਆਂ ਸੁਣਿਆ ਸੀ ਕਿ ਕਿਸੇ ਵੱਡੇ ਪਹਾੜ ਉਤੇ ਪਰੀਆਂ ਰਹਿੰਦੀਆਂ ਨੇ, ਜਿਹਨਾਂ ਨੂੰ ਵੇਖ ਆਦਮੀ ਕਿਸੇ ਥਾਂ ਜੋਗਾ ਨਹੀਂ ਰਹਿੰਦਾ। ਤੇ ਉਹਨਾਂ ਦੀਆਂ ਨਜ਼ਰਾਂ ਆਦਮੀ ਉਤੇ ਅਜਿਹਾ ਜਾਦੂ ਕਰਦੀਆਂ ਨੇ ਕਿ ਉਹ ਉਥੇ ਖਲੋਤਾ ਖਲੋਤਾ ਬਰਫ ਬਣ ਜਾਂਦਾ ਹੈ।

ਇਹ ਉਚੇ ਦਰਜੇ ਵਿਚ ਸਫਰ ਕਰਨ ਵਾਲੀਆਂ ਇਸਤਰੀਆਂ ਕਿਹੜੀਆਂ ਪਰੀਆਂ ਨਾਲੋਂ ਘੱਟ ਹੁੰਦੀਆਂ ਨੇ, ਜਿਹਨਾਂ ਦੀਆਂ ਹਿਕਾਂ ਦਾ ਗੋਰਾ ਮਾਸ, ਜੰਗਲੀ ਗੁਲਾਬ ਵਰਗਾ ਪਿਆਜ਼ੀ ਹੁੰਦਾ ਹੈ '...ਹਾਏ ਮੇਰੇ ਰਾਮ...ਅਸੀਂ ਲੋਕ ਇਹਨਾਂ ਵੱਲ ਇਕ ਨਜ਼ਰ ਭਰ ਕੇ ਤੱਕ ਵੀ ਨਹੀਂ ਸਕਦੇ। ਜੇ ਕਦੇ ਕਿਸੇ ਸੋਹਣੀ ਇਸਤਰੀ ਦੀ ਖਿੜਕੀ ਲਾਗੇ ਖਲੋ ਜਾਂਦਾ ਤਾਂ ਬਾਬੂ ਕੜਕ ਕੇ ਆਖਦਾ, "ਓਏ ਹਰਾਮੀ ਚਲਾ ਜਾ ਇਥੋਂ ਸਾਥ, ਕੰਮ ਕੁਝ ਕਰਤਾ ਨਹੀਂ, ਲੁਗਾਈਆਂ ਵੇਖਦਾ ਰਿਹਤਾ ਹੈ।"

ਪਰ ਇਹ ਵਡੇ ਲੋਕ ਤਾਂ ਆਪ ਆਪਣਾ ਵਿਖਾਲਾ ਪਾਉਂਦੇ ਨੇ, ਅੱਧ ਨੰਗੇ ਜਿਸਮ, ਸਫਰ ਸ਼ੁਰੂ ਕਰਨ ਤੋਂ ਪਹਿਲਾਂ ਖਿੜਕੀ ਲਾਗੇ ਬਣੇ ਮੇਜ਼ ਉਤੇ ਫਰੂਟ. ਥਰਮੋਸ ਦੀਆਂ ਬੋਤਲਾਂ ਤੇ ਹੋਰ ਕਿੰਨਾਂ ਕੁਝ ਇਸ ਲਈ ਰਖ ਦੇਂਦੇ ਨੇ ਕਿ ਬਾਹਰ ਖਲੋਤੇ ਗਰੀਬਾਂ ਨੂੰ ਤਰਸਾਇਆ ਜਾਏ, ਉਹਨਾਂ ਦੀਆਂ ਆਤਮਾਵਾਂ ਮਿਧ ਕੇ ਰਖ ਦਿਤੀਆਂ ਜਾਣ। ਅਫਸਰ ਆਖਦੇ ਨੇ ਇਹਨਾਂ ਦੇ ਕਮਰਿਆਂ ਵਿਚ

ਖੁਸ਼ਬੂਆਂ ਲਾਇਆ ਕਰੋ, ਇਹਨਾਂ ਨੂੰ ਸਫ਼ਰ ਕਰਦਿਆਂ ਬੋ ਨਾ ਆਵੇ,—ਡੀਆਉਡਰਿੰਟ ਤੇ ਬਾਈ-ਫਲੋਰ ਤਾਂ ਅਫਸਰਾਂ ਦੇ ਘਰ ਜਾ ਪਹੁੰਚ ਦੇ ਨੇ ਗਡੀ ਵਿਚ ਸੁਆਹ ਲਾਈ ਜਾਏ—ਬੁਰਸ਼ ਮਾਰਿਆ ਤੇ ਬਾਹਰ ਨਿਕਲ ਆਏ।

ਪਰਸ਼ਾਦੀ ਆਪਣੀ ਸੀਟ ਉਤੇ ਬੈਠਾ ਸੋਚ ਰਿਹਾ ਸੀ ਰੱਬ ਨੇ ਉਸ ਦੀ ਨੇੜਿਓਂ ਹੋ ਕੇ ਸੁਣੀ ਹੈ, ਬੁਰਸ਼ ਛੱਡ ਫਸਟ ਕਲਾਸ ਦਾ ਇਨਚਾਰਜ ਬਣ ਗਿਆ। ਹਣ ਉਹ ਵੇਲੇ ਕੁਵੇਲੇ ਕਿਸੇ ਵਿਹਲੇ ਕੰਮਪਾਰਟ ਵਿਚ ਸੌਂ ਸਕਦਾ ਹੈ। ਕਿਸੇ ਆਪਣੇ ਯਾਰ ਦੋਸਤ ਨੂੰ ਅੰਦਰ ਸੁਆ ਸਕਦਾ ਹੈ। ਗਾਰਡ ਕੰਡਕਟਰ ਦੀ ਕਿਹੜੀ ਗਲ ਹੈ, ਉਹ ਵੀ ਸਾਡੇ ਨਾਲ ਮਿਲ ਕੇ ਕਈ ਹੇਰਾ ਫੇਰੀਆਂ ਕਰਦੇ ਨੇ। ਸਾਰਾ ਦੇਸ ਹੀ ਬੇਈਮਾਨ ਹੋ ਗਿਆ ਹੈ। ਜਿਹਨਾਂ ਨੂੰ ਕਹੋ ਉਹ ਹੀ ਕੰਮ ਕਰ ਦੇਂਦਾ ਹੈ। ਜੇ ਇਕ ਵਾਰੀ ਉਸ ਦੇ ਪਿੰਡ ਵਾਲੀ ਅੰਬੋ ਇਕੱਲੀ ਮਿਲ ਜਾਵੇ ਤਾਂ ਫਸਟ ਕਲਾਸ ਦੇ ਡੱਬੇ ਵਿਚ ਉਸ ਦੇ ਨਾਲ ਬੈਠ ਕੇ ਸਫ਼ਰ ਕਰਾਂ, ਚਾਹੇ ਕੰਡਕਟਰ ਗਾਰਡ ਨੂੰ ਦੋ ਚਾਰ ਰੁਪਈਏ ਕਿਉਂ ਨਾ ਦੇਣੇ ਪੈਣ।—ਅੰਬੋ ਇਕ ਵਾਰੀ ਤਾਂ ਵੇਖੇ ਆਪਣੇ ਪਰਸ਼ਾਦੀ ਨੂੰ ਕਿਵੇਂ ਗਡੀਆਂ ਦਾ ਮਾਲਕ ਬਣਿਆ ਹੋਇਆ ਏ।

ਗੱਡੀ ਦੇ ਖੜੇ ਹੋਣ ਨਾਲ ਉਸ ਨੂੰ ਧੱਕਾ ਜਿਹਾ ਲਗਾ ਤੇ ਉਸ ਨੂੰ ਜਾਪਿਆ ਜਿਵੇਂ ਕੋਈ ਮੁਸਾਫਰ ਉਸ ਨੂੰ ਬੁਲਾ ਰਿਹਾ ਏ—ਐਟੇਂਡਿੰਟ ਐਟੇਂਡਿੰਟ. ਉਹ ਭਜ ਗਿਆ ਤੇ ਉਸ ਵੇਖਿਆ ਮੇਮ ਆਪਣੇ ਕਮਰੇ ਵਿਚੋਂ ਥੋੜਾ ਜਿਨਾ ਮੂੰਹ ਬਾਹਰ ਕੱਢ ਕੇ ਕਹਿ ਰਹੀ ਸੀ, 'ਯਹ ਕੌਣ ਸਾ ਸਟੇਸ਼ਨ ਹੈ।

"ਮੇਮ ਸਾਹਬ, ਸੂਰਜਪੁਰ"

"ਦੂਧ ਔਰ ਅੰਡੇ ਮਿਲ ਸਕਤਾ ਹੈ ?"

"ਨਹੀਂ ਮੇਮ ਸਾਹਬ ਇਹ ਛੋਟਾ ਸਟੇਸ਼ਨ ਹੈ, ਹਾਂ ਚੰਡੀਗੜ ਸਟੇਸ਼ਨ ਸੇ ਮਿਲ ਸਕਤੇ ਹੈਂ।"

"ਕਿਆ ਭਾਉ ਮਿਲੇਗਾ ਦੂਧ"

"ਇਕ ਰੁਪਈਏ ਸੇਰ"

"ਅੰਡੇ"

"ਚਾਰ ਆਨੇ ਦਾ ਏਕ।"

"ਅਛਾ ਜਬ ਸਟੇਸ਼ਨ ਆਏ ਬਤਾਨਾ"

ਪਰਸ਼ਾਦੀ ਲਾਲ ਆਪਣੀ ਸੀਟ ਉਤੇ ਆ ਬੈਠਾ ਤੇ ਸੋਚਣ ਲਗ ਪਿਆ। ਜੋ ਰਬ ਕਰਦਾ ਹੈ ਚੰਗਾ ਹੀ ਕਰਦਾ ਹੈ। ਜੇ ਉਹ ਕਿਸੇ ਕਮਰੇ ਵਿਚ ਸੌਂ ਜਾਂਦਾ ਤਾਂ ਜ਼ਰੂਰ ਰੀਪੋਰਟ ਹੋ ਜਾਣੀ ਸੀ। ਤੇ ਫਿਰ ਇਸਤਰੀ ਦੀ ਰੀਪੋਰਟ ਨਾਲ ਤਾਂ ਨੌਕਰੀ ਹੀ ਛੁਟ ਜਾਂਦੀ।

ਪਰਸ਼ਾਦੀ ਲਾਲ ਦਾ ਦਿਮਾਗ ਥੱਕ ਗਿਆ ਸੀ। ਸ਼ੀਸ਼ੀਆਂ ਨਾਲ ਟਕਰਾਉ ਦੀ ਹਵਾ ਦੀ ਸਾਂ ਸਾਂ ਨਾਲ ਉਸ ਨੂੰ ਆਪਣਾ ਆਪ ਸੁੰਗੜਿਆਂ ਸੁੰਗੜਿਆਂ ਜਾਪਦਾ ਤੇ ਉਹ ਚਾਹੁੰਦਾ ਸੀ ਕਿ ਗੈਲਰੀ ਵਿਚ ਹੀ ਆਪਦਾ ਬਿਸਤਰਾ ਵਿਛਾ ਘੜੀ ਅਰਾਮ ਕਰ ਲਏ। ਉਸ ਨੇ ਸਿਰੋਂ ਟੋਪੀ ਲਾਹ ਦਿਤੀ ਤੇ ਗੈਲਰੀ ਵਿਚ ਬਿਸਤਰਾ ਵਿਛਾ ਕੋਟ ਸਮੇਤ ਲੰਮਾ ਪੈ ਗਿਆ। ਗਡੀ ਆਪਣੇ ਪੂਰੇ ਜ਼ੋਰ ਨਾਲ ਚਲ ਰਹੀ ਸੀ। ਤੇ ਉਹ ਚਾਹੁੰਦਾ ਸੀ ਦੋ ਘੰਟੇ ਲੱਕ ਸਿਧਾ ਕਰ ਲਏ।

ਉਸ ਦੀ ਅਜੇ ਅੱਖ ਲਗੀ ਹੀ ਸੀ ਕਿ ਉਹ ਉਭੜਵਾਹੇ ਉਠ ਖਲੋਤਾ, ਮੇਮ ਉਸ ਨੂੰ ਆਵਾਜ਼ ਮਾਰ ਰਹੀ ਸੀ।

'ਐਟੇਡਿੰਟ'

'ਯੈੱਸ ਮੇਮ ਸਾਹਿਬ'

'ਕੌਣ ਸਾ ਸਟੇਸ਼ਨ ਹੈ ?'

ਉਸ ਨੇ ਸੀਸ਼ੇ ਵਿਚੋਂ ਝਾਕਕੇ ਕਿਹਾ, "ਚੰਡੀਗੜ੍ਹ ਮੇਮ ਸਾਹਿਬ"

"ਯੇ ਲੋ ਦੋ ਰੁਪਏ, ਏਕ ਸੇਰ ਦੁਧ ਔਰ ਦੋ ਅੰਡੇ"

"ਬਰਤਨ ਮੇਮ ਸਾਹਿਬ"

"ਬਰਤਨ ਨਹੀਂ ਤੁਮ ਪੀ ਕਰ ਆਓ, ਔਰ ਅੰਡੇ ਖਾ ਕਰ"

ਪਰਸ਼ਾਦੀ ਲਾਲ ਹੈਰਾਨ ਸੀ, ਮੇਮ ਕਿੰਨੀ ਮਿਹਰਬਾਨ ਹੈ । ਉਸ ਨੂੰ ਪਤਾ ਹੈ ਕਿ ਅਜਿਹੀ ਠੰਡ ਵਿਚ ਗਰੀਬ ਆਦਮੀ ਦਾ ਕੀ ਹਾਲ ਹੁੰਦਾ ਹੈ । ਫਰਸ਼ ਉਤੇ ਸੁਤੇ ਦਾ ਜਿਸਮ ਆਕੜ ਜਾਂਦਾ ਰਿਹਾ ਸੀ । ਅੰਗਰੇਜ਼ ਕਿੰਨੇ ਬੀਬੇ ਮਨੁਖ ਹੁੰਦੇ ਨੇ, ਦੇਸੀ ਆਦਮੀਆਂ ਨੂੰ ਪੈਸਾ ਕੱਢਣਾ ਮੌਤ ਜਾਪਦੀ ਹੈ । ਉਹ ਅਜਿਹੀਆਂ ਗੱਲਾਂ ਸੋਚਦਾ ਪਲੇਟਫਾਰਮ ਤੇ ਗਿਆ, ਤੇ ਇਕ ਕਪ ਚਾਹ ਦਾ ਪੀਕੇ ਮੁੜ ਆਇਆ । ਉਹ ਸੋਚ ਰਿਹਾ ਸੀ ਉਹਦਾ ਤੇ ਇਹ ਰੱਜ ਦਾ ਕੰਮ ਹੈ, ਜੇ ਦੁੱਧ ਤੇ ਅੰਡੇ ਖਾਣ ਲਗਾ ਤਾਂ ਪੈ ਗਈਆਂ ਪੂਰੀਆਂ । ਉਹ ਖਿਆਲ ਕਰ ਰਿਹਾ ਸੀ ਦੇਣ ਵਾਲਾ ਰੱਬ ਹੈ । ਸਮਝਦਾ ਸਾਂ ਮੁਸਾਫ਼ਰ ਹੈ ਨਹੀਂ, ਖਰਚ ਜੋਗੇ ਪੈਸੇ ਕਿਥੋਂ ਬਣਨਗੇ । ਇਕੱਲੀ ਮੇਮ ਨੇ ਹੀ ਦੋ ਰੁਪਈਏ ਦੇ ਦਿਤੇ ਨੇ ।

ਉਹ ਆਪਣੇ ਬਿਸਤਰੇ ਉਤੇ ਲੇਟਿਆ ਮੇਮ ਤੇ ਰੱਬ ਦਾ ਧੰਨਵਾਦ ਕਰ ਰਿਹਾ ਸੀ, ਗਡੀ ਪੂਰੇ ਜ਼ੋਰ ਨਾਲ ਚਲ ਰਹੀ ਸੀ ਤੇ ਉਸ ਨੂੰ ਨੀਂਦ ਦੇ ਝੋਕੇ ਆ ਰਹੇ ਸਨ, ਪਰ ਉਸ ਨੂੰ ਫਿਰ ਜਾਪਿਆ ਜਿਵੇਂ ਕੋਈ ਆਵਾਜ਼ ਦੇ ਰਿਹਾ ਹੋਵੇ ।

"ਹਾਂ ਮੇਮ ਸਾਹਿਬ"

"ਦੂਧ ਪੀਆ"

"ਜੀ ਮੇਮ ਸਾਹਿਬ"

"ਅੰਡੇ ਖਾਏ"

"ਹਾਂ ਮੇਮ ਸਾਹਿਬ"

ਉਸ ਨੇ ਮੇਮ ਦੇ ਕੋਲ ਜਾ ਉਸ ਦੇ ਮੂੰਹ ਵੱਲ ਤਕਿਆ । ਉਸ ਦੀਆਂ ਅੱਖਾਂ ਡਲਕ ਰਹੀਆਂ ਸਨ । ਤੇ ਜਾਪਦਾ ਸੀ ਜਿਵੇਂ ਉਸ ਨੂੰ ਕਿਸੇ ਪਰੇਸ਼ਾਨੀ ਕਾਰਨ ਨੀਂਦ ਨਹੀਂ ਆਈ ।

"ਦੇਖੋ ਐਟੇਂਡਿੰਟ ਹਮਾਰਾ ਕਾਮ ਕਰੋ ।

"ਕਿਆ ਮੇਮ ਸਾਹਿਬ"

"ਅੰਦਰ ਆਓ"

ਪਰਸ਼ਾਦੀ ਅੰਦਰ ਲੰਘ ਗਿਆ । ਮੇਮ ਆਪਣੀ ਬਰਥ ਉਤੇ ਕੰਬਲ ਲੈਕੇ ਲੇਟ ਗਈ । ਪਰਸ਼ਾਦੀ ਨੇ ਤਕਿਆ ਸਾਹਮਣੀ ਸੀਟ ਉਤੇ ਬੱਚਾ ਬੜੀ ਬੇਪਰਵਾਹੀ ਨਾਲ ਸੁਤਾ ਹੋਇਆ ਸੀ । ਮੇਮ ਲੇਟੀ ਹੋਈ ਸੀ ਤੇ ਉਹ ਅਜੇ ਵੀ ਦਰਵਾਜ਼ੇ ਵਿਚ ਖਲੋਤਾ ਹੋਇਆ ਕਿਸੇ ਹੁਕਮ ਦੀ

ਉਡੀਕ ਵਿਚ ਸੀ ।

"ਦਰਵਾਜ਼ਾ ਬੰਦ ਕਰੋ ਸਮ ਤੋਂ ਠੰਡ ਸੇ ਮਰ ਜਾਏਗਾ ।"

ਪਰਸ਼ਾਦੀ ਨੇ ਦਰਵਾਜ਼ਾ ਬੰਦ ਕਰ ਦਿਤਾ ਤੇ ਆਪ ਦਰਵਾਜ਼ੇ ਲਾਗੇ ਖਲੋਤਾ ਰਿਹਾ ।

"ਈਡੀਅਟ ਕੇਚ ਲਗਾਓ"

ਇਹ ਸੁਣ ਪਰਸ਼ਾਦੀ ਲਾਲ ਦੇ ਹਥ ਕੰਬਣ ਲਗ ਪਏ, ਤੇ ਉਸ ਨੇ ਕੰਬਦੇ ਹਥਾਂ ਨਾਲ ਕੇਚ ਲਾ ਦਿਭੇ ।

ਉਹ ਅਜੇ ਵੀ ਖਲੋਤਾ ਸੀ ਤੇ ਉਸਦਾ ਦਿਲ ਧੜਕ ਰਿਹਾ ਸੀ ।

"ਡੇਮੱਡ ਕਿਆ ਦੇਖਤਾ ਹੈ" ਮੇਮ ਨੇ ਕੜਕਕੇ ਕਿਹਾ, ਤੇ ਉਸ ਨੂੰ ਇਸ ਤਰ੍ਹਾਂ ਲਗਾ ਜਿਵੇਂ ਮੇਮ ਪਾਗਲ ਹੁੰਦੀ ਜਾ ਰਹੀ ਹੈ । ਉਹ ਆਪਣੇ ਹੇਠਲੇ ਬੁਲ੍ਹ ਨੂੰ ਬਾਰ ਬਾਰ ਦੰਦਾਂ ਥਲੇ ਦਬਾ ਲੈਂਦੀ। ਕਚੀਚਿਆਂ ਵਟਦੀ ਤੇ ਫਿਰ ਜ਼ਰਾ ਧੀਰਜ ਨਾਲ ਕਿਹਾ ।

"ਇਧਰ ਬੈਠੋ ਮੇਰੀ ਟਾਂਗੋਂ ਮੇਂ ਪੇਨ ਹੋ ਰਿਹਾ ਹੈ, ਜ਼ਹਾਂ ਦਬਾਉ ।

ਪਰਸ਼ਾਦੀ ਲਾਲ ਨੇ ਖਲੋਤਿਆਂ ਖਲੋਤਿਆਂ ਸਾਹਮਣੇ ਲਗੇ ਸ਼ੀਸ਼ੇ ਵਿਚੋਂ ਵੇਖਿਆ, ਤੇ ਉਸ ਨੂੰ ਜਾਪਿਆ ਜਿਵੇਂ ਪਰੀਆਂ ਦੇ ਦੇਸ ਵਿਚ ਆ ਗਿਆ ਹੈ ਜਿਥੇ ਹਰ ਪਾਸੇ ਬਰਫ ਹੀ ਬਰਫ ਪਈ ਹੈ । ਇਕ ਪਰੀ ਉਸ ਨੂੰ ਖਿਚ ਖਿਚ ਆਪਣੇ ਨਾਲ ਖੜਦੀ ਹੈ ਪਰ ਉਸ ਤੋਂ ਅਗੇ ਕਦਮ ਨਹੀਂ ਪੁਟਿਆ ਜਾਂਦਾ ।

"ਇਧਰ ਬੈਠੋ"

ਉਹ ਮੇਮ ਦੇ ਪੈਰਾਂ ਵਲ ਬੈਠ ਗਿਆ । ਉਸ ਦੀਆਂ ਲੱਤਾਂ ਘੁਟ ਰਿਹਾ ਸੀ ਤੇ ਉਸ ਦਾ ਦਿਲ ਏਡੇ ਜ਼ੋਰ ਨਾਲ ਧੜਕ ਰਿਹਾ ਸੀ, ਜਿਵੇਂ ਬਾਹਰ ਆਇਆ ਕਿ ਆਇਆ ।

ਮੇਮ ਨੇ ਉਸ ਦੇ ਹੱਥ ਨੂੰ ਆਪਣੇ ਦੋਹਾਂ ਹੱਥਾਂ ਵਿਚ ਫੜ ਲਿਆ ਤੇ ਆਪਣੇ ਬੁਲ੍ਹਾਂ ਨਾਲ ਛੁਆ ਦਿਤਾ ।

ਪਰਸ਼ਾਦੀ ਨੇ ਅਚੇਤ ਹੀ ਝਟਕੇ ਨਾਲ ਆਪਣਾ ਹੱਥ ਛੁਡਾਂਦਿਆਂ ਕਿਹਾ ਮੇਮ ਸਾਹਬ ਮੁਝੇ ਕੋਈ ਬੁਲਾ ਰਿਹਾ ਹੈ । ਦਰਵਾਜ਼ਾ ਖੋਲ੍ਹ ਉਹ ਬਾਹਰ ਚਲਾ ਗਿਆ ਤੇ ਆਪਣੀ ਸੀਟ ਉਤੇ ਜਾ ਬੈਠਾ ।

ਉਸ ਨੂੰ ਆਪਣਾ ਜਿਸਮ ਪਸੀਨਾ ਪਸੀਨਾ ਹੋਇਆ ਲਗ ਰਿਹਾ ਸੀ ਤੇ ਪਿਆਸ ਨਾਲ ਉਸਦਾ ਸਘ ਸੁਕਦਾ ਜਾ ਰਿਹਾ ਸੀ । ਉਸ ਨੇ ਅਚੇਤ ਹੀ ਖਿੜਕੀ ਖੋਲ੍ਹ ਆਪਣਾ ਮੂੰਹ ਬਾਹਰ ਕੱਢ ਦਿਤਾ ।

— ——

# ਸੂਰੀ ਦੀ ਮੌਤ

ਜਗਦੀਸ਼ ਨੀਲੋਂ

"ਦੇਖ ਲੋ ਰੱਬ ਦੇ ਰੰਗ ਨੇ" ਢਾਣੀ ਦੇ ਸਰਦਾਰ ਨੇ ਹਰੀ ਅੰਗੂਰੀ ਬੰਨ੍ਹਦਿਆਂ, ਕੋਲ ਬੈਠੇ ਜੋੜੀਦਾਰਾਂ ਵਲ ਵੇਖ ਕੇ ਆਖਿਆ "ਇਹਨਾਂ ਨੂੰ ਕਈ ਕਈ ਮਿਲ ਜਾਂਦੀਆਂ ਨੇ, ਇੱਕ ਊਈਂ ਰੜੇ ਰਹਿ ਜਾਂਦੇ ਨੇ" ਉਸ ਨੇ ਟੀਰੀ ਅੱਖ ਨਾਲ ਕਰਮੂ ਹੱਥ ਫੜੀ ਪੈਨਸਿਲ ਤੇ ਕਾਗਜ਼ ਵੱਲ ਵੇਖਿਆ ਉਸਦੇ ਹੋਠ ਉੱਤੇ ਹਲਕੀ ਜਿਹੀ ਮੁਸਕਾਨ ਆਈ ਤੇ ਪਲ ਕੁ ਮਗਰੋਂ ਅਲੋਪ ਹੋ ਗਈ। 'ਕਿੰਨੇ ਕੁ ਰਹਿ ਗੇ ? ਥੋੜੇ ਈ ਹੋਣੇ ਨੇ ਹੁਣ ਤਾਂ।" ਉਸਨੇ ਨਿਰਾਸ਼ਾ ਭਰੇ ਬੋਲਾਂ 'ਚ ਕਿਹਾ—"ਹੌਲੀ ਹੌਲੀ ਸਭ ਦੀ ਕਿਸਮਤ ਖੁੱਲ ਜਾਣੀ ਐ, ਇਕ ਆਪਾਂ ਈ ਰਹਿ ਜਾਣੈ, ਜੱਗੋਂ ਜਹਾਨੋਂ ਖਾਲੀ ਟੁਰ ਜਾਣੈ।" ਉਹ ਬੇਚੈਨ ਜਿਹਾ ਹੋ ਗਿਆ। ਆਪਣੀ ਸੁੱਕੀ ਹੋਈ ਤੇ ਛੋਟੀ ਲੱਤ ਨੂੰ ਮੰਜੇ ਦੀ ਬਾਹੀ ਉੱਤੇ ਰੱਖਦਿਆਂ ਉਹ ਬੋਲਿਆ "ਜਿਥੇ ਸਾਲੇ ਨੇ ਇਕ ਲੱਤ ਦਿੱਤੀ ਐ, ਜੇ ਦੂਈ ਵੀ ਦੇ ਦਿੰਦਾ ਤਾਂ ਕਿੰਨਾ ਉਹਦੇ ਘਰ ਘਾਟਾ ਪੈ ਜਾਂਦਾ। ਪਰ ਉਹਨੇ ਤਾ ਸਾਲੇ ਨੇ ਓੜਕ ਦੇਖਣੇ, ਸਾਡੀ ਤਾਂ ਕਿਸਮਤ ਦੇ ਤੀਵੀਂ ਵਾਲੇ ਖਾਨੇ 'ਚ ਲੀਕ ਫੇਰਤੀ ਉਹਨੇ ਕਾਲੀ ਸਿਆਹੀ ਨਾਲ।"

ਪਿੰਡ ਵਿੱਚ ਲਾਊਡ ਸਪੀਕਰ ਵੱਜ ਰਿਹਾ ਸੀ। ਢਾਣੀ ਦਾ ਸਰਦਾਰ ਬੂੜਾ ਸਵੇਰ ਤੋਂ ਹੀ ਬਰਾਤ ਵਿਚ ਸ਼ਾਮਲ ਹੋਣ ਲਈ ਤਿਆਰੀ ਕਰ ਰਿਹਾ ਸੀ। ਖੁਸ਼ਬੋਦਾਰ ਸਾਬਣ ਨਾਲ ਨਹਾਉਂਦਾ ਉਹ ਨਵੇਂ ਸੁਣੇ ਰਿਕਾਰਡ ਦੇ ਟੁੱਟੇ ਫੁੱਟੇ ਬੋਲ ਗਾਉਣ ਲੱਗ ਪਿਆ। ਉਸਦੀ ਆਵਾਜ਼ ਪਾਟੇ ਹੋਏ ਬਾਂਸ ਦੀ ਯਾਦ ਕਰਾਉਂਦੀ ਸੀ। ਨਹਾਉਣ ਮਗਰੋਂ ਉਸ ਨੇ ਕਲੀਆਂ ਵਾਲਾ ਕੁੜਤਾ ਪਾਇਆ। ਚੌੜੀਆਂ ਫਾਟਾਂ ਵਾਲਾ ਚਾਦਰਾ ਤੇੜ ਬੰਨ੍ਹਿਆ। ਉਸ ਨੂੰ ਵੇਖ ਵੇਖ ਸਾਰੀ ਢਾਣੀ ਹਸਦੀ ਰਹੀ ਤੇ ਮਖੌਲ ਕਰਦੀ ਰਹੀ "ਅੱਜ ਤਾਂ ਸਰਦਾਰ, ਅਤਰ, ਫਲੇਲ ਲਾਉਨੈ, ਦੇਖੀਂ ਕਿਤੇ ਪੱਟ ਨਾ ਲਿਆਈਂ ਕਿਸੇ ਨੂੰ।"

"ਇਹ ਨੀ ਹਟਦਾ ਅੱਜ ਕੋਈ ਚੰਦ ਚਾੜ੍ਹੇ ਬਿਨਾਂ।"

"ਓਏ ਅੱਗੇ ਇਹਨੇ ਕੀ ਰੰਗ ਲਾ ਲਿਆ ? ਪਰੀ ਅਰਗੀ ਤੀਵੀਂ ਲਿਆਂਦੀ। ਕੋਹੜੀ

ਤੋਂ ਸਾਂਭ ਨਾ ਹੋਈ। ਸਾਨੂੰ ਮਿਲੇ, ਜੇ ਹਿੱਲ ਜਾਵੇ ਤਾਂ ਮੂਤ ਨਾਲ ਮੁੱਛਾਂ ਮੁਨਾ ਦਈਏ।"

ਬੂੜਾ ਹੀ...ਹੀ...ਹੀ ਕਰਕੇ ਹੱਸਦਾ ਰਿਹਾ। ਟੁਟੇ ਹੋਏ ਟਰੰਕ ਦਾ ਜ਼ੰਗ ਖਾਧਾ ਜਿੰਦਰਾ ਖੋਲ੍ਹਕੇ ਉਸ ਨੇ ਹਰੀ ਅੰਗੂਰੀ ਪੱਗ ਕੱਢੀ ਤੇ ਨਾਲ ਹੀ ਕਾਗਜ਼ ਤੇ ਪੈਨਸਿਲ ਵੀ। ਕਾਗਜ਼ ਤੇ ਪੈਨਸਿਲ ਕਰਮੂ ਹੱਥ ਫੜਾਉਂਦਾ ਉਹ ਬੋਲਿਆ "ਲੈ ਸਰਦਾਰਾ, ਕੱਢਦੇ ਉਹਦਾਂ ਵੀ ਨਾਂ ਥੋੜੇ ਈ ਰਹਿ ਗੇ ਹੋਣੇ ਨੇ ਹੁਣ ਤਾਂ। ਆਪਾਂ ਨੇ ਪਤਾ ਨੀ ਕੀ ਪਿਛਲੇ ਜਨਮ ਦਾ ਪਾਪ ਕੀਤੈ, ਜਿਹੜਾ ਮੂਹਰੇ ਆਈ ਜਾਂਦੈ।"

ਸੂਚੀ ਵਿਚ ਦਰਜ ਨਾਵਾਂ ਦੀ ਗਿਣਤੀ ਦਿਨੋਂ ਦਿਨ ਘਟਣ ਲੱਗ ਪਈ। ਬੂੜਾ ਬਹੁਤ ਬੇਚੈਨ ਨਜ਼ਰ ਆਉਣ ਲਗ ਪਿਆ। ਜਦੋਂ ਕੋਈ ਨਾਂ ਸੂਚੀ ਵਿਚੋਂ ਕੱਟਣਾ ਹੁੰਦਾ ਤਾਂ ਬੂੜਾ ਇੰਝ ਬੇਚੈਨੀ ਨਾਲ ਚੱਕਰ ਕੱਟਦਾ ਜਿਵੇਂ ਬਾਂਦਰ ਟਪੋਸੀਆਂ ਮਾਰ ਰਿਹਾ ਹੋਵੇ। ਨਾਲੋ ਨਾਲ ਕਦੇ ਰੱਬ ਨੂੰ ਤੇ ਕਦੇ ਕਿਸਮਤ ਨੂੰ ਕੋਸਦਾ ਰਹਿੰਦਾ।

ਬਰਸਾਤ ਦੇ ਦਿਨ ਸਨ। ਮੀਂਹ ਪੈ ਰਿਹਾ ਸੀ। ਸਵੇਰੇ ਹੀ ਢਾਣੀ ਤਾਸ਼ ਵਿਚ ਅਜਿਹੀ ਰੁੱਝੀ ਕਿ ਤੀਜਾ ਪਹਿਰ ਹੋਣ ਦਾ ਖਿਆਲ ਹੀ ਨਾ ਆਇਆ। ਬੂੜਾ ਤਾਸ਼ ਤੋਂ ਅੱਕ ਗਿਆ। ਚਾਹ ਦੀ ਤੋਟ ਸਭ ਨੂੰ ਮਹਿਸੂਸ ਹੋਈ। ਕਰਮੂੰ ਨੇ ਚਾਹ ਦੀ ਪਤੀਲੀ ਧਰੀ ਤੇ ਬੂੜੇ ਨੇ ਢਾਣੀ ਨੂੰ ਹੋਰ ਹੀ ਖੇਡ ਵਿਚ ਉਲਝਾ ਲਿਆ। ਪਹਿਲੋਂ ਉਸ ਨੇ ਕੋਰਾ ਕਾਗਜ਼ ਮੰਗਵਾਇਆ। ਟੁਟੇ ਹੋਏ ਟਰੰਕ ਵਿਚੋਂ ਟੁਟੀ ਹੋਈ ਪੈਨਸਿਲ ਦਾ ਟੋਟਾ ਕਢਿਆ ਤੇ ਕਰਮੂੰ ਨੂੰ ਫੜਾਇਆ। ਪਿੰਡ ਦੇ ਸਭ ਛੜਿਆਂ ਦੇ ਨਾਂ ਲਿਖਣ ਲਈ ਆਖਿਆ। ਪੰਦਰਾਂ ਸਾਲ ਤੋਂ ਉਪਰ ਦੇ ਸਭ ਅਣਵਿਆਹਿਆਂ ਦੇ ਨਾਂ ਲਿਖ ਲਏ। ਉਨ੍ਹਾਂ ਦੇ ਨਾਂ ਵੀ ਲਿਖ ਲਏ ਜਿਨ੍ਹਾਂ ਦੀਆਂ ਤੀਵੀਆਂ ਮਰ ਚੁੱਕੀਆਂ ਜਾਂ ਛੱਡ ਗਈਆਂ ਸਨ ਤੇ ਸੂਚੀ ਤਿਆਰ ਹੋ ਗਈ। ਬੂੜੇ ਦਾ ਨਾਂ ਸਭ ਤੋਂ ਉਪਰ ਲਿਖਿਆ ਗਿਆ। ਜਿਉਂ ਜਿਉਂ ਵਿਆਹ ਹੁੰਦੇ ਜਾਂਦੇ, ਸੂਚੀ ਵਿਚੋਂ ਨਾ ਕੱਟਦੇ ਜਾਂਦੇ ਤੇ ਨਵੇਂ ਭਰਤੀ ਕਰਦੇ ਜਾਂਦੇ। ਸੂਚੀ ਵਾਲਾ ਕਾਗਜ਼ ਬੂੜਾ ਟੁੱਟੇ ਹੋਏ ਟਰੰਕ ਵਿਚ ਰਖਦਾ ਤੇ ਜ਼ਰ ਖਾਧਾ ਜਿਦਰਾ ਲਾ ਦਿੰਦਾ।

ਗਰਮੀਆਂ ਦੇ ਦਿਨੀਂ ਢਾਣੀ ਦੁਪਹਿਰੇ 'ਛੜਾ ਦਰਬਾਰ' ਲਾਉਂਦੀ ਠੰਢਿਆਈ ਵਿਚ ਭੰਗ ਘੋਟਕੇ ਪੀਤੀ ਜਾਂਦੀ। ਸਰਦੀਆਂ ਤੇ ਬਰਸਾਤਾਂ ਵਿਚ ਮਾਰੂ ਚਾਹ ਚਲਦੀ। ਬੂੜੇ ਦੀ ਹਵੇਲੀ ਪਿੰਡੋਂ ਬਾਹਰਵਾਰ ਸੰਘਣੇ ਦਰਖਤਾਂ ਦੇ ਝੁੰਡ ਵਿਚ ਫਸੀ ਢਾਣੀ ਨੂੰ ਉਡੀਕਦੀ ਰਹਿੰਦੀ। ਦੁਨੀਆਂ ਭਰ ਦੀਆਂ ਅਗੜੀਆਂ ਦੁਘੜੀਆਂ ਗੱਲਾਂ ਹੁੰਦੀਆਂ ਕਿਸੇ ਦੇ ਇਸ਼ਕ ਦੀਆਂ ਗੱਲਾਂ, ਕਦੇ ਹੀਰ ਪੜ੍ਹੀ ਜਾਂਦੀ ਤੇ ਕਦੇ ਕੋਈ ਸ਼ਰਾਰਤ ਘੜੀ ਕਰ ਲਈ ਜਾਂਦੀ। ਕੁੜੀਆਂ ਦੀਆਂ ਗੱਲਾਂ ਹਮੇਸ਼ਾਂ ਚਿਥ ਚਿਥ ਕੇ ਕੀਤੀਆਂ ਜਾਂਦੀਆਂ। ਮੰਦੇ ਤੋਂ ਮੰਦੇ ਬੋਲਾਂ ਤੋਂ ਵੀ ਸੰਕੋਚ ਨਾ ਕੀਤਾ ਜਾਂਦਾ।

ਇਕ ਦਿਨ ਨਵੀਂ ਆਈ ਗ੍ਰਾਮ ਸੇਵਕਾ ਬੂੜੇ ਦਾ ਚੁੱਲਾ ਵੇਖਣ ਲਈ ਆਈ। ਦਰ ਵਿਚ ਖੜ੍ਹਕੇ ਉਸ ਨੇ ਅੰਦਰ ਝਾਤੀ ਮਾਰੀ। ਇਕ ਕੋਨੇ ਵਿਚ ਪੰਜ ਸਤ ਇੱਟਾਂ ਖਿਲਰੀਆਂ ਹੋਈਆਂ, ਤੇ ਸੁਆਹ ਦਾ ਢੇਰ ਲਗਾ ਹੋਇਆ। ਕੰਧਾਂ ਤੇ ਛੱਤ ਧੂੰਏ ਨਾਲ ਕਾਲੇ, ਕੱਚੇ ਫਰਸ਼ ਦੀ ਥਾਂ ਜਾਪਦਾ ਸੀ ਜਿਵੇਂ ਵਰ੍ਹਿਆਂ ਤੋਂ ਸਫਾਈ ਹੀ ਨਾ ਕੀਤੀ ਹੋਵੇ। ਗ੍ਰਾਮ ਸੇਵਕਾ ਨੇ ਨੱਕ ਉੱਤੇ ਰੁਮਾਲ ਰੱਖ ਲਿਆ ਤੇ ਚੁੱਪ ਚਾਪ ਚਲੀ ਗਈ। ਢਾਣੀ ਹਿੜ ਹਿੜ ਕਰਕੇ ਹੱਸ ਪਈ। ਇਕ ਬੋਲਿਆ "ਦੇਖ ਲੋ ਸਾਡੇ ਸਰਦਾਰ ਦੀ ਖੋਟੀ ਕਿਸਮਤ, ਦਰ ਆਈ ਲੱਛਮੀ ਚਲੀ ਗਈ। ਉਏ ਕੰਜਰਾ, ਜੇ ਥੋੜਾ ਸਾਫ ਰਖਿਆ ਹੁੰਦਾ ਤਾਂ ਖਬਰੇ ਦੇਵੀ ਦਿਆਲ ਹੋ ਕੇ ਚਰਨ ਪਾ ਜਾਂਦੀ।"

ਬੂੜਾ ਖਸਿਆਨੀ ਹਾਸੀ ਹੱਸ ਕੇ ਬੋਲਿਆ ਤੁਰਦੀ ਤਾਂ ਸਾਲੀ ਇਉਂ ਐ, ਜਿਵੇਂ ਔਸਰ ਝੋਟੀ

ਤੁਰਦੀ ਹੁੰ ਦੀ ਐ, ਰੱਖ ਲਿਆ ਨੱਕ ਤੇ ਰੁਮਾਲ ਜਿਵੇਂ ਸੋਢੀਆਂ ਦੀ ਧੀ ਹੋਵੇ। ਆਪਾਂ ਨੂੰ ਤਾਂ ਬਈ ਕਤਲ ਕਰ ਗਈ। ਅੱਖਾਂ ਦੇਖੀਆਂ ਸਾਲੀ ਦੀਆਂ ਅੱਗ ਅੰਗੂੰ ਜਗਦੀਆਂ?"

ਕਿਸੇ ਕਿੱਸੇ ਵਿਚੋਂ ਯਾਦ ਰਹੀ ਇਕ ਪੰਗਤੀ ਤੇਰੀ ਛਾਤੀ ਤਖ਼ਤ ਲਾਹੌਰ ਦਾ......ਸਣਾਉਂਦੇ ਨੇ ਕਰਮੂੰ ਨੂੰ ਘੁਟਦਿਆਂ ਆਖਿਆ "ਸਾਲੀ ਨੂੰ ਐਂ ਘੁਟਣ ਨੂੰ ਜੀ ਕਰਦੈ।"

"ਸਾਲਿਆ ਕਲੰਦਰੀਆ, ਘੁਟ ਜਾ ਕੇ ਆਪਣੀ ਕੁਸ਼ ਲੱਗਦੀ ਨੂੰ। ਮੈਨੂੰ ਕਾਹਨੂੰ ਤੰਗ ਕਰਦੈ? ਕਰਮੂੰ ਨੇ ਆਪਣਾ ਆਪ ਛੁਡਾਉਂਦੇ ਨੇ ਆਖਿਆ।

ਦੂਜੇ ਦਿਨ ਸਾਰੀ ਢਾਣੀ ਹੈਰਾਨ ਸੀ। ਕੱਚੇ ਫਰਸ਼ ਦੀ ਲਿਪਾਈ ਹੋ ਗਈ। ਕੰਧਾਂ ਉੱਤੇ ਪਾਂਡੂ ਫਿਰ ਗਿਆ। ਚੁਲ੍ਹੇ ਨੂੰ ਮਿੱਟੀ ਲੱਗ ਗਈ। ਜਾਪਦਾ ਸੀ, ਜਿਵੇਂ ਬੂੜਾ ਸਾਰੀ ਰਾਤ ਸਫ਼ਾਈ ਕਰਦਾ ਰਿਹਾ ਹੋਵੇ। ਬੂੜੇ ਨੇ ਟਰੰਕ ਵਿਚੋਂ ਕਈ ਤਹਿਆਂ ਮਾਰਿਆ ਇਕ ਧਾਰਮਕ ਕਲੰਡਰ ਕੱਢ ਕੇ ਕੰਧ ਉੱਤੇ ਟੰਗਿਆ ਤੇ ਗਲ ਵਿਚ ਪਾਈ ਹੋਈ ਪੱਗ ਦਾ ਲੜ ਪਾ ਕੇ ਹਥ ਜੋੜ ਕੇ ਅਰਦਾਸ ਕਰਨ ਦੇ ਲਹਿਜ਼ੇ 'ਚ ਬੋਲਿਆ, "ਹੇ ਬਾਬਾ ਗੁਰੂ, ਸਾਡੀ ਵੀ ਸੁਣ ਲੈ ਗਰੀਬਾਂ ਦੀ, ਕੋਈ ਮਾੜੀ ਮੋਟੀ ਤੀਵੀਂ..." ਤੇ ਉਸ ਨੂੰ ਕੁਝ ਯਾਦ ਆਇਆ। ਟਰੰਕ ਵਿਚੋਂ ਇਕ ਅੱਧ ਨੰਗੀ ਕੁੜੀ ਦੀ ਫਰੇਮ ਕੀਤੀ ਫੋਟੋ ਕੱਢ ਕੇ ਉਸ ਨੇ ਕਲੰਡਰ ਦੇ ਲਾਗੇ ਟੰਗ ਦਿਤੀ।

ਇਕ ਦਿਨ ਬੂੜਾ ਨਸਿਆ ਨਸਿਆ ਆਇਆ। ਢਾਣੀ ਰੂੜੀ ਮਾਰਕਾ ਕੱਢਣ ਵਿਚ ਮਸਤ ਸੀ। ਸਿਖਰ ਦੁਪਹਿਰੇ ਭੱਠੀ ਚਾੜ੍ਹੀ ਹੋਈ ਸੀ। ਬੋਤਲ ਕੁ ਦਾ ਮਾਲ ਉਤੇ ਸੀ ਤੇ ਬਾਕੀ ਕੱਢ ਕੇ ਛੁਪਾ ਦਿਤੀ ਸੀ। ਆਉਂਦਿਆਂ ਹੀ ਬੂੜਾ ਚੀਕਿਆ, "ਮਾਰੇ ਗਏ, ਓਏ ਕੰਜਰੋ।"

ਸਾਰੇ ਸਹਿਮ ਜਿਹੇ ਗਏ। ਪੁਲੀਸ ਦੇ ਛਾਪੇ ਦਾ ਡਰ ਇਕ ਦਮ ਉਹਨਾਂ ਦੇ ਮਨਾਂ ਉਤੇ ਛਾ ਗਿਆ। ਛੇਤੀ ਛੇਤੀ ਚੁਲ੍ਹੇ ਵਿਚ ਪਾਣੀ ਪਾਉਂਦੇ ਕਰਮੂ ਨੇ ਪੁਛਿਆ, "ਉਏ ਕੀ ਹੋਇਆ?

"ਫੱਤੂ ਨੂੰ ਦੇਖਣ ਵਾਲੇ ਆਗੇ।" ਬੂੜੇ ਨੇ ਨਿਰਾਸਤਾ ਵਿਚ ਸਿਰ ਮਾਰਿਆ "ਆਪਣਾ ਇਕ ਜੋਟੀਦਾਰ ਗਿਆ।" ਸਾਰੇ ਖਿੜ ਖਿੜਾ ਕੇ ਹੱਸ ਪਏ। ਹੌਲੀ ਹੌਲੀ ਡਰ ਦੀਆਂ ਰੇਖ਼ਾਵਾਂ ਉਹਨਾਂ ਦੇ ਚਿਹਰਿਆਂ ਉਤੋਂ ਮਿਟਣ ਲਗੀਆਂ।

"ਸਾਲੇ ਨੇ ਬੋਤਲ ਦਾ ਮਾਲ ਖਰਾਬ ਕਰਾਤਾ" ਬੁੜ ਬੁੜ ਕਰਦਾ ਕਰਮੂ ਬੋਲਿਆ। ਉਹਨਾਂ ਨੂੰ ਖ਼ੁਸ਼ੀ ਜਿਹੀ ਹੋਈ। ਉਹ ਫੱਤੂ ਸਿਰ ਬੋਤਲ ਹੋਈ ਸਮਝਣ ਲਗ ਪਏ। ਕਿਉਂਕਿ ਫੱਤੂ ਨੇ ਉਹਨਾਂ ਤੋਂ ਹੀ ਬੋਤਲ ਖਰੀਦਣੀ ਸੀ ਤੇ ਪੀ ਵੀ ਉਹਨਾਂ ਨੇ ਹੀ ਲੈਣੀ ਸੀ। ਚਾਹ ਜੋਗੇ ਪੈਸੇ ਆ ਜਾਣ ਦੀ ਆਸ ਉਹਨਾਂ ਨੂੰ ਹੋ ਗਈ।

ਸ਼ਾਮ ਨੂੰ ਫਤੂ ਬੂੜੇ ਦੀ ਹਵੇਲੀ ਆਇਆ। ਉਸ ਦਾ ਮੂੰਹ ਉਤਰਿਆ ਹੋਇਆ ਸੀ। ਬੂੜੇ ਨੇ ਫੱਤੂ ਨੂੰ ਵੇਖਿਆ ਤੇ ਆਖਿਆ "ਠਹਿਰੀਂ ਉਏ ਕੌਲੀਂ ਤੇਲ ਚੋ ਲਈਏ। ਹੁਣ ਤਾਂ ਕੰਜਰਾ ਬੱਕੀ ਵਰਗੀ ਰੰਨ ਮਿਲ ਜਾਣੀਐ। ਅਸੀਂ ਓਜਗੋਂ ਜਹਾਨੋਂ ਖਾਲੀ ਟੁਰ ਜਾਣੈ।"

ਪਰ ਫਤੂ ਬੂੜੇ ਦੀ ਗਲ ਵਲ ਧਿਆਨ ਦਿਤੇ ਬਿਨਾਂ ਮੰਜੇ ਤੇ ਬੈਠਦਾ ਬੋਲਿਆ "ਦਿਉ ਉਏ ਕੋਈ ਸੂਟੇ ਦਾ ਭੋਰਾ ਤੰਗ ਕਰ ਲੇ ਸਾਲਿਆਂ ਨੇ।" ਕਰਮੂ ਨੇ ਸਿਗਰਟ ਫੜਾਉਂਦਿਆਂ ਪੁਛਿਆ "ਕਦ ਆਉਂਦੇ ਫੇਰ ਸ਼ਗਨ ਬਗਨ?"

ਨੱਕ ਰਾਹੀਂ ਧੂਆਂ ਛਡਦਿਆਂ ਫਤੂ ਨੇ ਨਾਂਹ ਵਿਚ ਸਿਰ ਹਿਲਾ ਦਿਤਾ।

"ਕਈ ਦਿਨਾਂ ਦੇ ਕਾਂ ਗੇੜੇ ਮਾਰਦੇ ਸੀਗੇ" ਕਰਮੂ ਨੇ ਆਖਿਆ। "ਜਦ ਅਗਲਿਆਂ ਨੇ ਸਾਕ

ਨਾ ਕਰਨਾ ਹੋਵੇ"—ਛਤੂ ਨਿੰਮੋਝੂਣੀ ਆਵਾਜ਼ ਵਿਚ ਬੋਲਿਆ "ਤਾਂ ਅਗਲੇ ਸੌ ਢੱਚਰਾਂ ਭੇੜ ਲੈਂਦੇ ਨੇ, ਅੱਖੇ ਜ਼ਮੀਨ ਥੋੜੀ ਐ, ਮਾਰੂਐ, ਸਾਡੀ ਧੀ ਕੀ ਖਾਊਗੀ। ਉਏ ਕੰਜਰੋ, ਰੱਬ ਤਾਂ ਪੱਥਰ 'ਚ ਕੀੜੇ ਨੂੰ ਵੀ ਦਿੰਦੈ, ਥੋੜੀ ਧੀ ਨੂੰ ਰੋਟੀ ਨੀ ਜੁੜੂ ?"

"ਉਏ ਕੋਈ ਨੀਂ ਉਦਾਸ ਨੀਂ ਹੋਈਦਾ, ਮੇਰਾ ਮੱਲ।ਸਾਡੇ ਨਾਲ ਵੀਹ ਵਾਰ ਇਉਂ ਹੋਇਐ" ਆਖ ਕੇ ਬੂੜਾ ਦੇਸੀ ਦੀ ਬੋਤਲ ਕੱਢ ਲਿਆਇਆ।

ਬੂੜਾ ਬਚਪਨ ਤੋਂ ਹੀ ਇਕਲਾ ਸੀ। ਮਾਂ ਜਨਮ ਦੇ ਕੇ ਮਰ ਗਈ ਤੇ ਬਾਪ ਕੁਝ ਦੇਰ ਬੀਮਾਰ ਰਹਿ ਕੇ ਸਦਾ ਲਈ ਚਲਾ ਗਿਆ। ਬੂੜੇ ਨੂੰ ਉਸ ਦੀ ਭੂਆ ਨੇ ਪਾਲਿਆ, ਜਿੰਨੀ ਦੇਰ ਉਹ ਆਪਣੀ ਭੂਆ ਪਾਸ ਰਿਹਾ, ਜ਼ਮੀਨ ਦੀ ਪੈਦਾਵਾਰ ਭੂਆ ਦੇ ਘਰ ਚਲੀ ਜਾਂਦੀ। ਜਦੋਂ ਬੂੜਾ ਜਵਾਨ ਹੋਇਆ ਤਾਂ ਆਪਣੇ ਪਿੰਡ ਆ ਕੇ ਰਹਿਣ ਲਗ ਪਿਆ। ਲੱਤ ਸੁੱਕੀ ਹੋਣ ਕਾਰਨ ਖੇਤੀ ਉਹ ਆਪ ਤਾਂ ਕਰ ਨਹੀਂ ਸੀ ਸਕਦਾ ਇਸ ਲਈ ਜ਼ਬਤੀ, ਬਟਾਈ ਤੇ ਦੇ ਦਿੰਦਾ। ਸਾਲ ਭਰ ਖਾਣ ਜੋਗ ਦਾਣੇ ਆ ਜਾਂਦੇ। ਪਿੰਡ ਦੇ ਸਭ ਮੁਸ਼ਟੰਡੇ ਉਸ ਪਾਸ ਆਉਂਦੇ, ਸ਼ਰਾਬ ਕੱਢਦੇ ਤੇ ਪੀਂਦੇ। ਪਰ ਫਿਰ ਉਸ ਨੇ ਕੁਝ ਇਕ ਨੂੰ ਛਡ ਕੇ ਬਾਕੀ ਨੂੰ ਘਰ ਆਉਣੋਂ ਵਰਜ ਦਿਤਾ।

ਬੂੜੇ ਦੇ ਜੋਟੀਦਾਰ ਉਸ ਨੂੰ ਸਲਾਹ ਦਿੰਦੇ, "ਉਏ ਕਲੰਦਰੀਆ ਏਨੀ ਜ਼ਮੀਨ ਕਿਹੜਾ ਤੈਂ ਹਿੱਕ 'ਤੇ ਧਰ ਕੇ ਲਿਜਾਣੀਐ। ਦੋ ਵਿਘੇ ਕਿਸੇ ਕੋਲ ਧਰ ਕੇ ਆਪਣੀ ਰੋਟੀ ਦਾ ਨਿਰਬਾਹ ਕਰ ਲੈ। ਨੱਤਾਂ ਦਾ ਚੂਹੜ ਸਿਉਂ ਬਥੇਰੀਆਂ ਤੀਵੀਆਂ ਵੇਚਦੈ।"

ਫਿਰ ਇਕ ਦਿਨ ਪਿੰਡ ਨੇ ਵੇਖਿਆ ਕਿ ਬੂੜਾ ਤੀਵੀਂ ਲੈ ਆਇਆ ਕਾਲੇ ਰੰਗ ਦੀ ਕਾਰ ਵਿਚ ਬਿਠਾ ਕੇ। ਸਾਰਾ ਪਿੰਡ ਬੂੜੇ ਦੀ ਤੀਵੀਂ ਨੂੰ ਵੇਖਣ ਲਈ ਆਇਆ। ਸਾਰੀ ਰਾਤ ਸ਼ਰਾਬ ਉਡਦੀ ਰਹੀ ਤੇ ਬੂੜਾ ਦਸਦਾ ਰਿਹਾ "ਬੜੀ ਕੋਸ਼ਟ ਕੀਤੀ ਐ। ਸਹੁਰਾ ਅਠ ਸੌ ਉਤੇ ਢਾਈ ਸੌ ਹਾਂ ਤੋਂ ਪੈਸਾ ਘਟ ਨਾ ਲਵੇ। ਮੈਂ ਖਿਆ ਜਦ ਲੈਣੀ ਉ ਐਂ ਤਾਂ ਹੀਲ ਹੁਜਤ ਕਾਹਦੀ? ਪੂਰੇ ਅੱਠ ਨੋਟ ਮੂਹਰੇ ਰੱਖਤੇ ਬਿਲੀ ਦੇ ਕੰਨ ਵਰਗੇ।" ਉਹ ਇੰਝ ਦਸਦਾ ਰਿਹਾ ਜਿਵੇਂ ਕੋਈ ਮੱਝ ਖਰੀਦ ਕੇ ਲਿਆਂਦੀ ਹੋਵੇ।

"ਚੰਗੀ ਤੇਰੀ ਜੜ ਹਰੀ ਹੋ ਜੂ।" ਮੁਫਤ ਦੀ ਪੀਣ ਵਾਲੇ ਆਖਦੇ ਰਹੇ।

ਉਹ ਤੀਵੀਂ ਕੇਵਲ ਨੌਂ ਦਿਨ ਉਸ ਦੇ ਘਰ ਰਹੀ। ਇਕ ਰਾਤ ਚੁਪ ਚਾਪ ਚਲੀ ਗਈ। ਨਮੋਸ਼ੀ ਦਾ ਮਾਰਿਆ ਬੂੜਾ ਕਈ ਦਿਨ ਘਰੋਂ ਨਾ ਨਿਕਲਿਆ। ਹੌਲੀ ਹੌਲੀ ਉਸ ਨੇ ਦਿਲ ਕਰੜਾ ਕੀਤਾ ਤੇ ਢਾਣੀ ਫਿਰ ਛੜਾ ਦਰਬਾਰ ਲਾਉਣ ਲਗ ਪਈ।

ਬੂੜੇ ਦਾ ਘਰ ਬਾਹਰਵਾਰ ਹੋਣ ਕਾਰਨ ਆਲੇ ਦੁਆਲੇ ਰੂੜੀਆਂ ਲਗੀਆਂ ਰਹਿੰਦੀਆਂ। ਕੂੜਾ ਸੁਟਣ ਜਾਂਦੀ ਹਰ ਤੀਵੀਂ ਨੂੰ ਉਸ ਦੇ ਘਰ ਅਗੋਂ ਦੀ ਲੰਘਣਾ ਪੈਂਦਾ। ਸਵੇਰੇ ਹੀ ਉਹ ਆਪਣੇ ਗਿਠ ਗਿਠ ਦੇ ਵਾਲਾਂ ਨੂੰ ਖਿਲਾਰ ਕੇ ਦਰ ਵਿਚ ਬੈਠ ਜਾਂਦਾ ਤੇ ਘੰਟਾ ਘੰਟਾ ਕੰਘੀ ਫੇਰਦਾ ਰਹਿੰਦਾ। ਟੋਕਰਾ ਚੁਕੀ ਜਾਂਦੀ ਤੀਵੀਂ ਵੱਲ ਵੇਖ ਕੇ ਉਹ ਨਵੇਂ ਸੁਣੇ ਗੀਤ ਦੇ ਬੋਲ ਗਾਉਣ ਲੱਗ ਪੈਂਦਾ। ਤੇ ਇੰਝ ਜ਼ਾਹਰ ਕਰਦਾ ਜਿਵੇਂ ਉਸ ਨੇ ਤੀਵੀਂ ਨੂੰ ਵੇਖਿਆ ਹੀ ਨਹੀਂ ਹੁੰਦਾ। ਭਰਜਾਈ ਦੇ ਥਾਂ ਲਗਦੀ ਕਿਸੇ ਤੀਵੀਂ ਦੇ ਕੁਛੜ ਚੁਕੇ ਬੱਚੇ ਨੂੰ ਉਹ ਬੁਲਾਉਂਦਾ "ਓਏ ਉਲੂ ਬਾਟੇ, ਕੀਹਦਾ ਪੁਤ ਐਂ ?" ਤੇ ਬੱਚਾ ਜਦੋਂ ਨਾ ਬੋਲਦਾ ਤਾਂ ਉਹ ਆਖਦਾ "ਓਏ, ਬਾਪੂ ਤੋਂ ਵੀ ਸੰਗਦੈਂ ? ਪੁਛਾਵਾਂ ਤੇਰੀ ਬੇਬੇ ਨੂੰ ?"

ਤੀਵੀਂ ਦੇ ਮੂੰਹੋਂ ਸਵਾਦੀ ਗਾਲ੍ਹਾਂ ਖਾ ਕੇ ਉਹ ਸਰੂਰ ਅਨੁਭਵ ਕਰਦਾ। ਉੱਚੀ ਉੱਚੀ ਕੁਵੇਲੇ ਹੀ ਹੀਰ ਦੀ ਕਲੀ ਲਾਉਣ ਲਗ ਪੈਂਦਾ । ਝੂਮਦਾ ਹੋਇਆ ਅੰਦਰ ਆਉਂਦਾ ਤੇ ਕੰਧ ਨਾਲ ਲਟਕਦੀ ਅੱਧ ਨਗੀ ਕੁੜੀ ਦੀ ਫੋਟੋ ਵਲ ਵੇਖ ਕੇ ਆਖਦਾ 'ਏਹ ਤਾਂ, ਕੀ ਚੋਜ ਕਰਦੀ ਐ। ਚਕ ਲੈ, ਚਕ ਲੈ ਕਰਦੀ ਐ ਬਾਹਮਣੀ ਗਲਾਸ ਵਰਗੀ।'

ਬਾਰਾਤ ਵਿਚ ਸ਼ਾਮਲ ਹੋਣ ਦੀ ਤਿਆਰੀ ਕਰਕੇ ਬੂੜਾ ਸੂਟਾ ਲਾਉਣ ਲਈ ਢਾਣੀ ਵਿਚ ਬੈਠ ਗਿਆ ਤੇ ਰਾਜ਼ਦਾਰ ਲਹਿਜੇ ਵਿਚ ਬੋਲਿਆ "ਰਬ ਦੀ ਕੁਦਰਤ ਐ, ਤੀਵੀਂ ਮਰੀ ਨੂੰ ਡੂਢ ਮਹੀਨਾ ਨਹੀਂ ਹੋਇਆ ਸਹੁਰੇ ਦੀ ਬਰਾਤ ਵੀ ਚੜ੍ਹਨ ਲਗ ਪੀ।" ਉਸ ਦੇ ਬੋਲਾਂ ਵਿਚ ਸ਼ਾਨ ਪਰਤਖ ਸੀ।

ਘਰ ਨੂੰ ਢਾਣੀ ਦੇ ਹਵਾਲੇ ਕਰਕੇ ਬੂੜਾ ਬਰਾਤ ਚਲਾ ਗਿਆ। ਦੂਜੇ ਦਿਨ ਇਕ ਜਾਂਞੀ ਨੇ ਮਜ਼ਾਕ ਕਰਨ ਲਈ ਇਕ ਓਪਰਾ ਆਦਮੀ ਬੂੜੇ ਪਾਸ ਭੇਜਿਆ। ਉਸ ਆਦਮੀ ਨੇ ਦਸਿਆ ਕਿ ਉਸ ਦੀ ਧੀ ਮੁਟਿਆਰ ਹੈ। ਪਰ ਇਕ ਅਖੋਂ ਜਰਾ ਭੈਂਗੀ ਝਾਕਦੀ ਹੈ। ਉਸ ਦਾ ਸਾਕ ਕੋਈ ਲੈਂਦਾ ਨਹੀਂ। ਬੂੜਾ ਉਸ ਦੇ ਪਸੰਦ ਹੈ। ਜੇ ਬੂੜਾ ਮੰਨ ਜਾਵੇ ਤਾਂ ਉਹ ਆਪਣੀ ਧੀ ਦਾ ਰਿਸ਼ਤਾ ਬੂੜੇ ਨਾਲ ਕਰ ਦੇਵੇਗਾ। ਬੂੜੇ ਨੂੰ ਅਚਵੀ ਜਿਹੀ ਲਗ ਗਈ। ਉਹ ਬਰਾਤ ਪਿੰਡ ਪਹੁੰਚਣ ਤੋਂ ਬਹੁਤ ਦੇਰ ਪਹਿਲਾਂ ਹੀ ਘਰ ਪਹੁੰਚ ਗਿਆ। ਢਾਣੀ ਬੋਤਲ ਦੁਆਲੇ ਬੈਠੀ ਸੀ। ਢਾਣੀ ਨੂੰ ਵੇਖਦਿਆਂ ਉਸਦੇ ਮਥੇ ਉਤੇ ਤਿਊੜੀਆਂ ਪੈ ਗਈਆਂ। ਢਾਣੀ ਦੀ ਕਿਸੇ ਵੀ ਗੱਲ ਵੱਲ ਧਿਆਨ ਦਿਤੇ ਬਿਨਾਂ ਉਸਨੇ ਸੂਚੀ ਵਾਲਾ ਕਾਗਜ਼ ਕੱਢਿਆ। ਉਸਨੂੰ ਇਹ ਖਿਆਲ ਰਹਿ ਰਹਿ ਕੇ ਆ ਰਿਹਾ ਸੀ ਕਿ ਜਦੋਂ ਉਸ ਨੇ ਤੀਵੀਂ ਲਿਆਂਦੀ ਸੀ, ਸੂਚੀ ਵਿਚੋਂ ਆਪਣਾ ਨਾਂ ਕਟਣਾ ਭੁਲ ਗਿਆ ਸੀ। ਸ਼ਾਇਦ ਇਸੇ ਲਈ ਉਹ ਤੀਵੀਂ ਉਸਦੇ ਨਹੀਂ ਸੀ ਵਸੀ। ਉਸ ਨੇ ਪੈਨਸਿਲ ਨਾਲ ਆਪਣੇ ਨਾਂ ਉਤੇ ਲੀਕ ਫੇਰ ਦਿਤੀ। ਬਾਕੀ ਦੇ ਨਾਂ ਉਸਨੂੰ ਲੁਚੇ ਲਫੰਗਿਆਂ ਦੇ ਨਾਂ ਜਾਪੇ। ਸੂਚੀ ਵਾਲ ਕਾਗਜ਼ ਪਾੜਦਿਆਂ ਉਹ ਬੁੜਬੁੜਾਇਆ। 'ਹੂੰ ਕਬੀਲਦਾਰਾਂ ਦੇ ਘਰੀਂ ਲੁਚੇ ਲਫੰਗਿਆਂ ਦਾ ਕੀ ਕੰਮ?'

---

# 'ਮਿਤਰ ਧਰੋਹ'

## ਅਮਰਜੀਤ ਸਿੰਘ

ਅਜ ਮੈਂ ਬੜੇ ਦਿਨਾਂ ਪਿਛੋਂ ਆਪਣੇ ਮਿੱਤਰ, ਸੇਵਾ ਸਿੰਘ, (ਕਿਹੋ ਜਿਹਾ ਪੁਰਾਣਾ ਨਾਂ ਏ । ਪਰ ਫਿਰ ਵੀ ਉਹ ਮੇਰਾ ਦੋਸਤ ਏ) ਦੇ ਘਰ ਗਿਆ ਸਾਂ ਤੇ ਹੁਣ ਜਦੋਂ ਵਾਪਸ ਆਇਆ ਤਾਂ ਪੁਰਾਣੀਆਂ ਯਾਦਾਂ ਨੂੰ ਜਗਾ ਲਿਆਇਆ ਹਾਂ ।

ਸੇਵਾ ਸਿੰਘ ਨੇ ਅਜ ਮੈਨੂੰ ਕੁਝ ਫੋਟੋ ਵਖਾਈਆਂ ਹਨ ਜਿਹੜੀਆਂ ਉਹਨੂੰ ਇੰਗਲੈਂਡ ਤੋਂ ਆਈਆਂ ਹਨ । ਇਹ ਫੋਟੋ ਉਹਦੇ ਸਾਲੇ ਦੀਆਂ ਹਨ ਜਿਹੜਾ ਅਜ ਕਲ ਉਥੇ ਇਕ ਵਲੈਤੀ ਮੇਮ ਨਾਲ ਪਿਆਰ ਕਰਦਾ ਹੈ ਤੇ ਉਹਦੇ ਨਾਲ ਵਿਆਹ ਕਰਵਾਣਾ ਚਾਹੁੰਦਾ ਹੈ। ਕਦੀ ਸੇਵਾ ਸਿੰਘ ਦਾ ਇਹੋ ਸਾਲਾ ਮੇਰੀ ਭੈਣ ਨਾਲ ਇਸ਼ਕ ਕਰਦਾ ਹੁੰਦਾ ਸੀ ।

ਅਸਲ ਵਿਚ ਸੇਵਾ ਸਿੰਘ ਦਾ ਸਾਲਾ ਵੀ ਮੇਰਾ ਦੋਸਤ ਸੀ । ਸੇਵਾ ਸਿੰਘ ਤੇ ਉਹ ਸਾਡੇ ਘਰ ਆਮ ਆਇਆ ਜਾਇਆ ਕਰਦੇ ਸਨ । ਪਰ ਮੈਨੂੰ ਕਦੀ ਇਹ ਮਹਿਸੂਸ ਨਹੀਂ ਸੀ ਹੋਇਆ ਕਿ ਮੇਰੀ ਛੋਟੀ ਭੈਣ ਉਹਨਾਂ ਬਾਰੇ ਕੋਈ ਭਾਵਨਾ ਰਖਦੀ ਸੀ । ਉਹ ਹਾਲੀ ਬਹੁਤ ਛੋਟੀ ਲਗਦੀ ਸੀ ।

ਜਿਹੜੀਆਂ ਫੋਟੋ ਸੇਵਾ ਸਿੰਘ ਨੇ ਮੈਨੂੰ ਵਖਾਈਆਂ ਉਹਨਾਂ ਵਿੱਚ ਉਹ ਆਪਣੀ ਵਲੈਤੀ ਪਰੇਮਿਕਾ ਨਾਲ ਸੋਫੇ 'ਤੇ ਬੈਠਾ ਸੀ ਤੇ ਦੋਵੇਂ ਇਕ ਦੂਜੇ ਵਲ ਵੇਖ ਰਹੇ ਸਨ ਤੇ ਸਾਫ ਲਗਦਾ ਸੀ ਕਿ ਉਹ ਦੋਵੇਂ ਇਕ ਦੂਜੇ ਨੂੰ ਬੜਾ ਪਿਆਰ ਕਰਦੇ ਨੇ । ਫੋਟੋ ਵੇਖ ਕੇ ਮੈਂ ਸੋਚਿਆ ਸੀ ਕਿ ਕਿੰਨੀ ਜਲਦੀ ਉਹ ਮੇਰੀ ਭੈਣ ਨੂੰ ਭੁਲ ਗਿਆ ਏ । ਸ਼ਾਇਦ ਇਨੀ ਜਲਦੀ ਨਹੀਂ ਭੁਲਿਆ ਕਿਉਂਕਿ ਏਸ ਗਲ ਨੂੰ ਚਾਰ ਸਾਲ ਲੰਘ ਗਏ ਸਨ । ਤਿੰਨ ਸਾਲ ਤੇ ਉਹਨੂੰ ਵਲੈਤ ਗਿਆਂ ਹੀ ਹੋ ਗਏ ਹਨ ਤੇ ਮੇਰੀ ਭੈਣ ਨਾਲ ਉਹ ਨੂੰ ਜਾਣ ਪਛਾਣ ਕਰਨ ਲਗਿਆਂ ਵੀ ਕੁਝ ਦੇਰ ਲਗੀ ਹੋਵੇਗੀ । ਪਰ ਇਹ ਜਾਣ ਪਛਾਣ ਰਹੀ ਹੀ ਕਿੰਨੀ ਦੇਰ ਸੀ । ਜਾਂ ਮੈਂ ਰਹਿਣ ਦਿਤੀ ਈ ਕਿੰਨੀ ਦੇਰ ਸੀ ?

ਉਹਦਾ ਘਰ ਸਾਡੇ ਨਾਲ ਦੀ ਗਲੀ ਵਿਚ ਸੀ ਇਸ ਲਈ ਮੈਂ ਤੇ ਉਹ ਇਕ ਦੂਜੇ ਦੇ

ਘਰ ਜਾਂਦੇ ਰਹਿੰਦੇ ਸਾਂ। ਨੇੜੇ ਹੋਣ ਕਰਕੇ ਸਾਡੀਆਂ ਮਾਵਾਂ ਵੀ ਇਕ ਦੂਜੇ ਨੂੰ ਜਾਨਣ ਗਈਆਂ ਸਨ। ਜਦੋਂ ਕਦੀ ਸਾਨੂੰ ਘਰ ਪਰਤਣ ਨੂੰ ਦੇਰ ਹੋ ਜਾਂਦੀ ਤਾਂ ਉਹ ਪਹਿਲਾਂ ਇਕ ਦੂਜੇ ਕੋਲੋਂ ਪੁਛਦੀਆਂ ਤੇ ਫਿਰ ਕਿਧਰੇ ਹੋਰ ਪਾਸੇ ਬਾਰੇ ਸੋਚਦੀਆਂ। ਇਸ ਲਈ ਸੇਵਾ ਸਿੰਘ ਦੀ ਮੰਗੇਤਰ ਤੇ ਮੇਰੀ ਛੋਟੀ ਭੈਣ ਸਹੇਲੀਆਂ ਬਣ ਗਈਆਂ। ਮੈਂ ਉਹਦੀ ਭੈਣ ਵਲ ਬਹੁਤ ਗਹੁ ਨਹੀਂ ਸੀ ਕਦੀ ਕੀਤਾ। ਸ਼ਾਇਦ ਇਸ ਕਰਕੇ ਕਿ ਉਹ ਸੇਵਾ ਸਿੰਘ ਦੀ ਮੰਗੇਤਰ ਸੀ। ਇਸ ਕਰਕੇ ਨਹੀਂ ਕਿ ਉਹ ਦੋਸਤ ਦੀ ਭੈਣ ਸੀ।

ਮੈਂ ਆਪ ਉਹਨਾਂ ਦਿਨਾਂ ਵਿਚ ਇਕ ਹੋਰ ਗਲੀ ਦੇ ਚੱਕਰ ਕਢਦਾ ਹੁੰਦਾ ਸਾਂ। ਰੋਜ਼ ਸ਼ਾਮ ਨੂੰ ਜਦੋਂ ਪੰਜ ਵਜਦੇ। ਪੰਜ ਕਾਹਦੇ ਵਜਦੇ, ਪੈਰ ਆਪਣੇ ਆਪ ਘਰੋਂ ਬਾਹਰ ਟੁਰ ਪੈਂਦੇ ਤੇ ਉਸ ਗਲੀ ਦੇ ਘਰਾਂ ਦੇ ਥੜਿਆਂ ਅਗੋਂ ਲੰਘਦੇ, ਨਾਲੀਆਂ ਨੂੰ ਟਪਦੇ ਉਹਦੇ ਘਰ ਅਗੇ ਜਾ ਕੇ ਮੱਧਮ ਹੋ ਜਾਂਦੇ।

ਕਈ ਵਾਰੀ ਮੈਂ ਜਲਦੀ ਘਰ ਵਾਪਸ ਆਕੇ 'ਉਹਦੇ' ਘਰ ਵਲ ਚਲਾ ਜਾਂਦਾ। ਮੇਰੀ ਭੈਣ ਆਪਣੀ ਸਹੇਲੀ ਨਾਲ ਬੈਠੀ ਗਪਾਂ ਮਾਰਦੀ ਹੁੰਦੀ।

'ਤੂੰ ਕਿਸ ਵੇਲੇ ਆਈ ਏਂ?'

'ਹੁਣੇ ਈ।'

'ਜਾ ਫਿਰ ਘਰ, ਮਾਤਾ ਜੀ ਬੁਲਾ ਰਹੇ ਨੇ।'

'ਜਾਂਦੀਆਂ।'

ਮੈਂ ਤਾਂ ਉਹਦੇ ਕਮਰੇ ਵਿਚ ਵੜ ਕੇ ਬਹਿ ਜਾਂਦਾ ਤੇ ਉਹ ਚਹਿਕਦਾ ਰਹਿੰਦਾ। ਜਾਂਦੀ ਵਾਰੀ ਮੇਰੀ ਭੈਣ ਕਮਰੇ ਵਿਚ ਝਾਤੀ ਮਾਰ ਕੇ ਹਸਦੀ ਹੋਈ ਕਹਿ ਜਾਂਦੀ, 'ਭਾ ਜੀ ਮੈਂ ਚਲੀਆਂ' ਤੇ ਮੈਂ 'ਹਛਾ' ਕਹਿਕੇ ਗੱਲੀਂ ਰੁਝਾ ਰਹਿੰਦਾ। ਉਹ ਕੁਝ ਦੇਰ ਢਿਲੇ ਸੁਰ ਵਿੱਚ ਗਲਾਂ ਕਰਦਾ ਰਹਿੰਦਾ ਤੇ ਫਿਰ ਹੌਲੀ ਹੌਲੀ ਚਹਿਕਣ ਲਗ ਪੈਂਦਾ। ਮੈਂ ਇਸ ਉਤਾਰ ਚੜ੍ਹਾ ਵਲ ਧਿਆਨ ਨਾ ਦਿੰਦਾ ਤੇ ਇਸ ਗਲ ਨੂੰ ਸੁਭਾਵਕ ਸਮਝਦਾ।

ਫੋਟੋ ਵਿਚ ਉਹਨੇ ਆਪਣੀ ਵਲੈਤੀ ਪ੍ਰੇਮਿਕਾ ਦਾ ਹੱਥ ਫੜਿਆ ਹੋਇਆ ਸੀ। ਉਹਦਾ ਅੰਗੂਠਾ ਉਹਦੇ ਅੰਗੂਠੇ ਨੂੰ ਦਬਦਾ ਜਾਪਦਾ ਸੀ। ਉਹਨੂੰ ਹੱਥ ਦੇਖ ਕੇ ਦੂਜੇ ਦੀ ਕਿਸਮਤ ਵੇਖਣ ਦਾ ਸ਼ੌਕ ਸੀ। ਕਈ ਵਾਰੀ ਉਹਨੇ ਮੇਰਾ ਹੱਥ ਵੀ ਵੇਖਿਆ ਸੀ ਤੇ ਬੜੀ ਦੇਰ ਪਿਛੋਂ ਜਦੋਂ ਮੈਂ ਆਪਣੀ ਛੋਟੀ ਭੈਣ ਕੋਲੋਂ ਸਾਰੀਆਂ ਗਲਾਂ ਪੁਛੀਆਂ ਤਾਂ ਉਹਨੇ ਦਸਿਆ ਕਿ 'ਉਹ ਉਹਦਾ ਹੱਥ ਵੇਖਦਾ ਹੁੰਦਾ ਸੀ।' ਤਾਂ ਮੈਂ ਮਨ ਹੀ ਮਨ ਸਾਰੇ ਦ੍ਰਿਸ਼ ਨੂੰ ਸਾਖਸ਼ਾਤ ਕਰ ਲਿਆ। 'ਉਹ ਉਹਦੇ ਹਥ ਨੂੰ ਫੜ ਕੇ ਪੈਂਸਲ ਨਾਲ ਤੇ ਉਂਗਲੀ ਨਾਲ ਲਕੀਰਾਂ ਦੀ ਗੂਹੜੀ ਧਾਰੀ ਨੂੰ ਉਲੀਕਦਾ। ਹੱਥ ਨੂੰ ਪਲੋਸਦਿਆਂ ਪੋਲੇ ਜਹੇ ਉਸ ਨੇ ਹੱਥ ਨੂੰ ਬੁਲ੍ਹਾਂ ਨਾਲ ਲਾ ਲਿਆ।'

ਜਦੋਂ ਮੈਨੂੰ ਸੇਵਾ ਸਿੰਘ ਨੇ ਇਸ਼ਾਰਾ ਸੁਟਿਆ ਤਾਂ ਮੈਂ ਬੜਾ ਬੇਚੈਨ ਹੋਇਆ ਸਾਂ। ਦੋ ਤਿੰਨ ਦਿਨ ਮੈਂ ਬੜਾ ਸੁਚੇਤ ਹੋਕੇ ਆਪਣੀ ਭੈਣ ਨੂੰ ਗਹੁ ਨਾਲ ਵੇਖਦਾ ਰਿਹਾ। ਉਹਨੇ ਮੈਨੂੰ ਧਿਆਨ ਨਾਲ ਦੇਖਦਿਆਂ ਜਾਣ ਲਿਆ ਪਰ ਉਹਦਾ 'ਉਹਦੇ' ਘਰ ਆਣਾ ਜਾਣਾ ਘਟਿਆ ਨਹੀਂ। ਮੈਂ ਵਕਤ ਬੇਵਕਤ ਘਰ ਜਾਂਦਾ। ਉਹਨਾਂ ਦਿਨਾਂ ਵਿਚ ਬੇਕਾਰ ਸਾਂ ਏਸ ਲਈ ਘਰ ਆਣ ਜਾਣ ਦਾ ਵਕਤ ਕੋਈ ਨਹੀਂ ਸੀ। ਪਰ ਫਿਰ ਵੀ ਸ਼ਾਮ ਨੂੰ ਪੰਜ ਵੱਜੇ ਮੈਂ ਜ਼ਰੂਰ ਬਾਹਰ ਜਾਂਦਾ ਸਾਂ।

ਉਸ ਦਿਨ ਮੈਂ ਪੰਜ ਵੱਜੇ ਜਾਕੇ ਸਵਾ ਪੰਜ ਵੱਜੇ ਵਾਪਸ ਆ ਗਿਆ। ਉਹ ਘਰ ਨਹੀਂ ਸੀ। ਮਾਂ ਨੂੰ ਪੁਛਿਆ ਪਰ ਉਹਨਾਂ ਨੂੰ ਨਹੀਂ ਸੀ ਪਤਾ। ਜਦੋਂ ਮੈਂ ਕਿਹਾ 'ਉਹਦੇ' ਘਰ ਤੇ ਨਹੀਂ ਗਈ ਤਾਂ ਉਹਨਾਂ ਨੇ 'ਸ਼ਾਇਦ' ਕਹਿ ਕੇ ਗਲ ਮੁਕਾ ਦਿੱਤਾ। 'ਨਾ ਜਾਣ ਦਿਆ ਕਰੋ ਹਰ ਵੇਲੇ, ਠੀਕ ਨਹੀਂ ਲਗਦਾ।'

ਮੇਰਾ ਖਿਆਲ ਸੀ ਮਾਂ ਜੀ ਉਹਨੂੰ ਕੁਝ ਕਹਿਣਗੇ। ਪਰ ਉਹ ਵੇਲੇ ਕੁਵੇਲੇ ਉਧਰ ਹੀ ਪਹੁੰਚ ਜਾਂਦੀ ਸੀ। ਸ਼ਾਇਦ ਮਾਂ ਜੀ ਨੇ ਸਿਧੀ ਸਾਰੀ ਗਲ ਸਪੱਸ਼ਟ ਨਹੀਂ ਸੀ ਕੀਤੀ।

ਉਹ ਮੇਰਾ ਦੋਸਤ ਸੀ ਤੇ ਮੈਂ ਉਹਦੀ ਏਸ ਸਾਰੀ ਗੱਲ ਨੂੰ 'ਮਿੱਤਰ ਧਰੋਹ' ਸਮਝਦਾ ਸਾਂ। ਪਰ ਉਸਨੂੰ ਕਿਵੇਂ ਕਹਿੰਦਾ ਕਿ ਇਹ ਗੱਲ ਜੋ ਉਸ ਕੀਤੀ ਏ ਚੰਗੀ ਨਹੀਂ। ਮੈਂ ਵਿਚਾਰਾਂ ਵਲੋਂ ਕਾਫੀ 'ਐਡਵਾਂਸ' ਸਾਂ ਤੇ ਨੌਜਵਾਨਾਂ ਦੇ ਆਪਸੀ ਮੇਲ ਮਿਲਾਪ ਦਾ ਹਾਮੀ ਸਾਂ ਪਰ ਇਹ ਗਲ ਮੈਨੂੰ ਚੰਗੀ ਨਹੀਂ ਸੀ ਲੱਗੀ। ਮੈਂ ਹਰ ਹੀਲੇ ਏਸ 'ਮਸਲੇ' ਨੂੰ 'ਨਜਿਠਣਾ' ਚਾਹੁੰਦਾ ਸਾਂ।

ਸੇਵਾ ਸਿੰਘ ਨੂੰ ਮੈਂ ਬੁਲਾ ਕੇ ਕਿਹਾ ਕਿ ਉਹਦਾ ਸਾਲਾ ਸ਼ਾਇਦ ਮੇਰੀ ਭੈਣ ਨੂੰ ਲਵ ਕਰਨ ਲਗ ਪਿਆ ਸੀ ਪਰ ਮੈਨੂੰ ਇਸ ਗਲ ਦੀ ਉਸ ਤੋਂ ਆਸ ਨਹੀਂ ਸੀ। ਜਦੋਂ ਸੇਵਾ ਸਿੰਘ ਨੇ ਇਸ ਨੂੰ ਮੇਰੇ ਐਡਵਾਂਸ ਵਿਚਾਰਾਂ ਦੇ ਆਧਾਰ 'ਤੇ ਸਹੀ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਮੈਂ ਕਹਿ ਦਿਤਾ ਕਿ ਮੇਰੀ ਭੈਣ ਵੀ ਉਹਦੀਆਂ ਹਰਕਤਾਂ ਨੂੰ ਠੀਕ ਨਹੀਂ ਸੀ ਸਮਝਦੀ ਤੇ ਉਹਨੂੰ ਉਹਦੇ ਪ੍ਰਤੀ ਕੋਈ ਸਨੇਹ ਭਾਵਨਾ ਨਹੀਂ ਸੀ।

ਇਹ ਗਲ ਮੈਂ ਉਸ ਨੂੰ ਦੁਪਹਿਰੀਂ ਕਹੀ ਸੀ। ਮੈਂ ਸਮਝਦਾ ਸਾਂ ਕਿ ਮੈਂ ਏਸ ਮਸਲੇ ਨੂੰ 'ਨਜਿਠ' ਲਿਆ ਏ। ਪਰ ਫਿਰ ਭੀ ਮੈਂ ਬੇਵਕਤ ਘਰ ਆ ਗਿਆ। ਉਹ ਘਰ ਨਹੀਂ ਸੀ।

ਮੈਂ ਉਹਦਾ ਇੰਤਜ਼ਾਰ ਕਰਨ ਲਗਾ। ਮੇਰੇ ਮਨ ਦੀ ਖਿਚ ਕਾਰਨ ਲੱਤਾਂ ਕੰਬਣ ਲਗ ਪਈਆਂ। ਮੈਂ ਛੋਟੇ ਭਰਾ ਨੂੰ ਭੇਜ ਕੇ ਉਹ ਨੂੰ ਬੁਲਾਇਆ। ਉਹ ਆਈ ਤਾਂ ਸਿਧੀ ਅੰਦਰ ਚਲੀ ਗਈ। ਸਵੇਰੇ ਦੀ ਸੇਵਾ ਸਿੰਘ ਨੂੰ ਕਹੀ ਹੋਈ ਗਲ ਮੈਨੂੰ ਉਸ ਆਪ ਕਹੀ ਸੀ। ਸ਼ਾਇਦ ਉਹ ਮੈਨੂੰ ਟਾਲਣਾ ਚਾਹੁੰਦੀ ਸੀ।

ਮੈਂ ਉਹਨੂੰ ਆਪਣੇ ਕਮਰੇ ਵਿਚ ਬੁਲਾ ਕੇ ਕਹਿ ਦਿੱਤਾ 'ਮੈਂ ਮਾਂ ਜੀ ਨੂੰ ਦਸ ਦਿਆਂਗਾ।' ਉਹ ਡਰ ਗਈ।

ਸੇਵਾ ਸਿੰਘ ਤਾਂ ਪਿਛੋਂ ਵੀ ਮੈਨੂੰ ਮਿਲਦਾ ਰਿਹਾ ਪਰ ਉਹਦਾ ਸਾਲਾ ਹੌਲੀ ਹੌਲੀ ਮੇਰੇ ਤੋਂ ਦੂਰ ਚਲਾ ਗਿਆ। ਕਦੀ ਮਿਲਦਾ ਤਾਂ ਉਹ ਚੁਪ ਰਹਿੰਦਾ। ਸ਼ਾਇਦ ਮੇਰੇ ਐਡਵਾਂਸ ਵਿਚਾਰਾਂ ਸਦਕਾ ਹੀ ਉਹਨੇ ਇਹ ਕੁਝ ਕੀਤਾ ਸੀ ਤੇ ਇਸ ਤਰ੍ਹਾਂ ਮੇਰੇ ਹੋਰ ਨੇੜੇ ਹੋਣਾ ਚਾਹੁੰਦਾ ਸੀ।

ਤੇ ਅਜ ਜਦੋਂ ਮੈਂ ਉਹਦੀਆਂ ਵਲੈਤੀ ਪਰੇਮਿਕਾ ਨਾਲ ਫੋਟੋ ਵੇਖੀਆਂ ਨੇ ਤਾਂ ਮੈਂ ਝਟ ਕਹਿ ਦਿਤਾ ਏ 'ਉਹਦੇ ਪਿਤਾ ਨੂੰ ਏਸ ਵਿਆਹ ਦੇ ਰਾਹ ਵਿੱਚ ਰੋੜਾ ਨਹੀਂ ਅਟਕਾਣਾ ਚਾਹੀਦਾ।' ਸੇਵਾ ਸਿੰਘ ਨੇ ਇਕ ਵਾਰੀ ਮੇਰੇ ਵਲ ਨਜ਼ਰ ਭਰ ਕੇ ਵੇਖਿਆ ਤੇ ਫਿਰ ਫੋਟੋ ਨੂੰ ਗਹੁ ਨਾਲ ਵੇਖਣ ਲਗ ਪਿਆ।

———

# ਅੰਤਰ-ਮੁਖ ਦੀ ਯਾਤਰਾ

ਮਹਿਰਮ ਯਾਰ

## (ਸੋਹਨ ਕਾਦਰੀ ਨਾਲ ਇੰਟਰਵੀਊ)

(ਸੋਹਨ ਕਾਦਰੀ ਤੇ ਮੈਨੂੰ ਇਕੱਠਿਆਂ ਕੀਨੀਆ ਆਉਣ ਤੇ ਪੰਜ ਮਹੀਨੇ ਇਕੋ ਮਕਾਨ 'ਚ ਰਹਿਣ ਦਾ ਮੌਕਾ ਮਿਲਿਆ। ਇਸ ਦੁਰਾਨ ਵਿਚ ਉਸ ਦੇ ਚਿਤ੍ਰਾਂ ਦੀਆਂ ਦੋ ਪੂਰੀਆਂ ਪ੍ਰਦਰਸ਼ਨੀਆਂ(one man shows)ਹੋਈਆਂ। ਪਹਿਲੀ Paa ya Paa Art Gallery ਵਿਚ 12 ਮਾਰਚ ਤੋਂ 16 ਮਾਰਚ ਤੱਕ। ਦੂਜੀ New stanleyArt Gallery'ਚ—; 27 ਜੂਨ ਤੋਂ 7 ਜੁਲਾਈ ਤੱਕ। ਇਸਦੇ ਵਿਚ ਵਿਚਾਲੇ, ਭਾਰਤੀ ਹਾਈ ਕਮਿਸ਼ਨਰ ਸ੍ਰੀ ਪਰੇਮ ਭਾਟੀਆ ਦੇ ਘਰ ਉਸ ਦੇ ਸਨਮਾਨ ਵਿਚ ਦਿਤੀ ਗਾਰਡਨ ਪਾਰਟੀ ਦੇ ਨਾਲ ਖੁਲ੍ਹੇ ਲਾਨ ਵਿਚ ਸੰਖੇਪ ਪਰ ਖੂਬਸੂਰਤ ਨੁਮਾਇਸ਼ ਵੀ ਕੀਤੀ ਗਈ। ਇਥੋਂ ਦੀਆਂ ਸਥਾਨਕ ਅੰਗਰੇਜ਼ੀ ਅਖਬਾਰਾਂ The Nation ਤੇ East African standard ਨੇ ਉਸ ਦੀ ਕਲਾ ਸਬੰਧੀ ਪ੍ਰਸੰਸਾ ਭਰੀਆਂ ਟਿਪਣੀਆਂ ਪ੍ਰਕਾਸ਼ਤ ਕੀਤੀਆਂ। ਕਾਦਰੀ ਸ਼ਾਇਦ ਪਹਿਲਾ ਹਿੰਦੁਸਤਾਨੀ ਚਿੱਤਰਕਾਰ ਹੈ ਜਿਸ ਨੂੰ ਇਸ ਪਾਸੇ ਐਨੀ ਸ਼ਲਾਘਾ ਮਿਲੀ, ਤੇ ਜੋ ਸਹੀ ਅਰਥਾਂ ਵਿਚ "ਵਿਕ" ਵੀ ਸਕਿਆ। ਇਹ ਇੰਟਰਵੀਊ ਉਸ ਦੇ ਯੂਰਪ ਜਾਣ ਤੋਂ ਇੱਕ ਦਿਨ ਪਹਿਲਾਂ ਲਈ ਗਈ।)

ਮ: ਯ: ਮਿਸਟਰ ਕਾਦਰੀ, ਤੁਹਾਨੂੰ ਹਿੰਦੁਸਤਾਨ ਤੋਂ ਆਇਆ ਤਕਰੀਬਨ ਪੰਜ ਮਹੀਨੇ ਹੋ ਗਏ ਹਨ ਤੇ ਮੇਰਾ ਖਿਆਲ ਹੈ ਇਹ ਤੁਹਾਡੀ ਪਹਿਲੀ ਬਦੇਸ ਯਾਤਰਾ ਹੈ। ਕੀ ਤੁਸੀਂ ਦਸਣਾ ਪਸੰਦ ਕਰੋਗੇ ਕਿ ਤੁਹਾਡੀਆਂ ਇਸ ਸੰਬੰਧੀ ਕੀ ਭਾਵਨਾਵਾਂ ਨੇ ?

ਕਾਦਰੀ : ਤੁਹਾਡਾ ਸਵਾਲ ਸੁਣਦਿਆਂ ਮੈਨੂੰ ਉਰਦੂ ਦਾ ਇਕ ਸ਼ੇਅਰ ਯਾਦ ਆ ਗਿਆ ਹੈ :

ਮੈਂ ਨੇ ਜਬ ਵਾਦੀਏ ਗ਼ੁਰਬਤ ਮੇਂ ਕਦਮ ਰਖਾ ਥਾ
ਦੂਰ ਤੱਕ ਯਾਦੇ ਵਤਨ ਆਈ ਥੀ ਸਮਝਾਨੇ ਕੋ

ਹਿੰਦੁਸਤਾਨ 'ਚ ਰਹਿੰਦਿਆਂ ਮੈਨੂੰ ਇਸ ਸ਼ੇਅਰ ਦਾ ਐਨਾ ਡੂੰਘਾ ਅਹਿਸਾਸ ਨਹੀਂ ਹੋਇਆ

ਜਿਨ੍ਹਾਂ ਉਥੋਂ ਆ ਕੇ ਹੋਇਆ ਹੈ—ਪਰ ਇਕ ਗੱਲ ਜ਼ਰੂਰ ਹੈ, ਇਥੇ ਦੋਸਤ, ਵਾਕਫ਼, ਪਿੰਡਵਾਸੀ, ਦੇਸਵਾਸੀ ਐਨੀ ਵੱਡੀ ਤਾਦਾਦ ਵਿੱਚ ਨੇ ਕਿ ਪ੍ਰਦੇਸ 'ਚ ਹੋਣ ਦਾ ਜ਼ਰਾ ਭਰ ਵੀ ਅਹਿਸਾਸ ਨਹੀਂ ਹੋਣ ਦਿੰਦੇ। ਜਦੋਂ ਸੀਸ਼ਲਜ਼ (Sychelles)ਦੇ ਟਾਪੂਆਂ 'ਤੇ ਉਤਰੇ ਸਾਂ ਤਾਂ ਦਿਲ ਨੂੰ ਲਗਾ ਸੀ ਕਿ ਉਪਰੀ ਧਰਤੀ ਤੇ ਪੈਰ ਰਖਿਆ ਹੈ ਪਰ ਇਹ ਭਾਵਨਾ ਮੁੰਬਾਸੇ ਪਹੁੰਚਿਆਂ ਪਤਾ ਨਹੀਂ ਕਿਥੇ ਅਲੋਪ ਹੋ ਗਈ–

ਮ: ਯ: ਤੁਸੀਂ ਇਥੇ ਨਰੋਬੀ 'ਚ ਆਪਣੀਆਂ ਤਸਵੀਰਾਂ ਦੀਆਂ ਦੋ ਨੁਮਾਇਸ਼ਾਂ ਕੀਤੀਆਂ ਨੇ ਤੇ ਜੋ ਬੇਹਦ ਕਾਮਯਾਬ ਰਹੀਆਂ ਹਨ ਮੇਰਾ ਖਿਆਲ ਹੈ, ਤੁਸੀਂ ਪਹਿਲੇ ਹਿੰਦੁਸਤਾਨੀ ਚਿੱਤਰਕਾਰ ਹੋ ਜਿਸ ਨੇ ਇਸ ਪਾਸੇ ਵਲ ਆਕੇ ਐਨੀ Goodwill ਪੈਦਾ ਕੀਤੀ ਹੈ ਤੇ ਜੋ ਸਹੀ ਅਰਥਾਂ 'ਚ "ਵਿਕ" ਵੀ ਸਕਿਆ ਹੈ। ਤੁਸੀਂ ਆਪਣੀ ਜਿਤ ਸਬੰਧੀ ਕਿਵੇਂ ਸੋਚਦੇ ਹੋ ?

ਕਾਦਰੀ : ਤਸਵੀਰਾਂ ਵਿਕਣ ਨੂੰ ਮੈਂ ਜਿਤ ਜਾਂ ਕਾਮਯਾਬੀ ਦਾ ਕਰੀਟੇਰੀਆ ਨਹੀਂ ਸਮਝਦਾ... ਕਲਾਕਾਰ ਦੀ ਜਿਤ ਤਾਂ ਉਦੋਂ ਹੀ ਹੋ ਜਾਂਦੀ ਹੈ ਜਦੋਂ ਉਹ ਆਪਣੀਆਂ ਧੁੰਦਲੀਆਂ, ਅਧੂਰੀਆਂ ਭਾਵਨਾਵਾਂ ਨੂੰ ਰੰਗਾਂ 'ਚ ਸਮੇਟ ਲੈਂਦਾ ਹੈ ਫਿਰ ਉਸ ਨੂੰ ਹੋਰ ਕਾਮਯਾਬੀ ਦੀ ਖ਼ਾਹਿਸ਼ ਹੀ ਨਹੀਂ ਰਹਿੰਦੀ...ਪਰ ਫਿਰ ਵੀ ਆਰਟਿਸਟ ਹੱਡ ਮਾਸ ਦਾ ਹੀ ਪੁਤਲਾ ਹੁੰਦਾ ਹੈ ਇਸ ਲਈ ਉਹਨੂੰ ਵੀ ਭੁਖ ਲਗਦੀ ਹੈ, ਕਈ ਚੀਜ਼ਾਂ ਦੀ ਤਲਬ ਮਹਿਸੂਸ ਹੁੰਦੀ ਹੈ। ਇਸ ਲਈ ਤਸਵੀਰ ਵਿਕਣ ਨਾਲ ਉਹਨੂੰ ਦੋ ਕਿਸਮ ਦੀ ਖੁਸ਼ੀ ਮਹਿਸੂਸ ਹੁੰਦੀ ਹੈ,ਇਕ ਤਾਂ ਕੰਮ ਦਾ ਮਿਹਨਤਾਨਾ ਮਿਲਣ ਦੀ ਤੇ ਦੂਜੀ ਕਲਾ ਦੀ ਪ੍ਰਵਾਨਗੀ ਦੀ। ਕੀਨੀਆਂ ਵਿਚ ਜੇ ਮੇਰੀ ਕੋਈ "ਕਾਮਯਾਬੀ" ਹੈ ਤਾਂ ਉਹ ਇਹ ਕਿ ਮੈਂ ਆਪਣੀਆਂ ਤਸਵੀਰਾਂ—ਏਸ਼ੀਅਨਜ਼ 'ਚ ਵੀ ਵੇਚ ਸਕਿਆ ਹਾਂ। ਭਾਟੀਆ ਸਾਹਿਬ ਤੇ ਡਾਕਟਰ ਜ਼ਾਵੇਰੀ (Unesco) ਨੂੰ ਛੱਡ ਕੇ ਮੈਨੂੰ ਇਥੇ ਆਪਣੇ ਲੋਕ ਕਲਾ ਸੂਝ ਦੇ ਪਖੋਂ ਬਹੁਤ ਹੀ ਊਣੇ ਲਗੇ ਹਨ। ਇਥੇ ਬਹੁਤੇ ਗੁਜਰਾਤੀ ਤੇ ਪੰਜਾਬੀ ਹਨ। ਗੁਜਰਾਤੀ ਵਿਉਪਾਰੀ ਲੋਕ ਹਨ ਤੇ ਪੰਜਾਬੀ ਦਸਤਕਾਰ; ਦੋਵਾਂ ਦਾ ਕਲਾ ਨਾਲ ਕਦੇ ਟਾਕਰਾ ਨਹੀਂ ਹੋਇਆ ਲਗਦਾ। ਉਂਝ ਵੀ ਇਥੇ ਏਸ਼ੀਅਨਜ਼ ਬੇਭਰੋਸੇ ਜਹੇ ਹੋਏ ਬੈਠੇ ਹਨ ਉਨ੍ਹਾਂ ਨੂੰ ਡਰ ਹੈ ਕਿ ਪਤਾ ਨਹੀਂ ਕਦੋਂ "ਉਠਣਾ" ਪਵੇ ਉਨ੍ਹਾਂ ਦੀ ਰੋਜ਼ਾਨਾ ਜ਼ਿੰਦਗੀ ਦਾ ਅੱਧਾ ਵਕਤ ਰੁਪੈਆ ਕਮਾਉਣ ਤੇ ਬਾਕੀ ਅੱਧਾ ਵਕਤ ਉਸ ਨੂੰ ਸਾਂਭਣ ਲਕੋਣ 'ਚ ਸ਼ਰਫ਼ ਹੁੰਦਾ ਹੈ—ਜੇ ਸਿਆਸੀ ਜ਼ਿੰਦਗੀ ਐਨੀ Uncertain ਨਾ ਹੁੰਦੀ ਤਾਂ ਸ਼ਾਇਦ ਮੇਰੀਆਂ ਤਸਵੀਰਾਂ ਹੋਰ ਵੀ ਚੰਗੀ ਤਰ੍ਹਾਂ ਵਿਕ ਸਕਦੀਆਂ।

ਮ: ਯ: ਪੂਰਬੀ ਅਫਰੀਕਾ ਦੀਆਂ ਅਖਬਾਰਾਂ 'ਚ ਕਲਾ ਅਲੋਚਕਾਂ ਦੀਆਂ ਜੋ ਟਿਪਣੀਆਂ ਤੁਹਾਡੀ ਚਿਤਰਕਲਾ ਬਾਰੇ ਛਪੀਆਂ ਨੇ ਉਹਨਾਂ ਸਾਰਿਆਂ ਨੇ ਤੁਹਾਡੀਆਂ ਤਸਵੀਰਾਂ ਵਿਚਲੇ "ਸੰਗੀਤਕ ਪੱਖ" ਵਲ ਇਸ਼ਾਰਾ ਕੀਤਾ ਹੈ। ਕੀ ਇਸ ਤੋਂ ਇਹ ਸਿੱਟਾ ਕਢਣਾ ਯੋਗ ਹੋਏਗਾ ਕਿ ਤੁਹਾਨੂੰ ਕੇਵਲ ਸੰਗੀਤ ਪ੍ਰਭਾਵਤ ਕਰਦਾ ਹੈ। ਸਮੁਚੀ ਜ਼ਿੰਦਗੀ ਨਹੀਂ?

ਕਾਦਰੀ : ਇਹ ਬੜਾ ਹੀ Intelligent ਸਵਾਲ ਹੈ—ਮੈਨੂੰ ਸਧਾਰਨ ਜ਼ਿੰਦਗੀ ਨਹੀਂ ਸਮੁਚੀ ਜ਼ਿੰਦਗੀ ਪ੍ਰਭਾਵਤ ਕਰਦੀ ਹੈ—ਤੇ ਸੰਗੀਤ ਉਸ ਤੋਂ ਵਖਰੀ ਚੀਜ਼ ਨਹੀਂ। ਜ਼ਿੰਦਗੀ ਕੇਵਲ ਸਮਾਜਕ ਹੀ ਨਹੀਂ ਇਹ ਸੋਹਜ ਮਈ ਤੇ ਰੂਹਾਨੀ ਵੀ। ਤੇ ਇਸ ਜ਼ਿੰਦਗੀ ਦੀ ਗੱਤੀ 'ਚ ਇਕ ਚਾਲ ਇਕ ਤਾਲ ਤੇ ਇਕ ਬਹੁਤ ਹੀ ਮਧਮ ਤੇ ਉਦਾਸ

ਕਰ ਦੇਣ ਵਾਲਾ ਸੰਗੀਤ ਹੈ ਜੋ ਮੈਨੂੰ ਪਰਭਾਵਤ ਕਰਦਾ ਹੈ। ਸੰਗੀਤ ਨੂੰ ਮੈਂ ਤੰਗ ਦਾਇਰੇ 'ਚ ਨਹੀਂ ਲੈਂਦਾ ਮੇਰੇ ਲਈ ਇਹ ਸਮੁਚਾ ਖਿਲਾ ਹੈ, ਇਹ ਸਮੇਂ ਤੇ ਗਤੀ ਦੀ ਚੋਥੀ dimension ਹੈ ਇਸ ਬਿਨਾਂ ਜ਼ਿੰਦਗੀ ਅਧੂਰੀ ਨਹੀਂ ਸਗੋਂ ਬੇਜਾਨ ਹੈ—ਮੈਂ ਨਿਰਜਿੰਦ ਦਾ ਆਸ਼ਕ ਨਹੀਂ, ਜੀਉਂਦੀ, ਜਾਗਦੀ, ਹਸਦੀ ਖਿੜਦੀ, ਅਮੁਕ-ਵਹਾਉ 'ਚ ਵਹਿੰਦੀ ਜ਼ਿੰਦਗੀ ਦਾ ਸ਼ੈਦਾਈ ਹਾਂ, ਤੇ ਸੰਗੀਤ ਸਾਡੀ ਸੂਝ ਦਾ ਸਿਖਰ ਹੈ ਤੇ ਇਸ ਸਿਖਰ ਨੂੰ ਛੂਹਣਾ ਹਰ ਕਲਾਕਾਰ ਦੇ ਹਿਸੇ ਆਇਆ ਹੈ—ਸੋ ਮੈਨੂੰ ਸਮੁਚੀ ਜ਼ਿੰਦਗੀ ਤੇ ਸੰਗੀਤ 'ਚ ਕੋਈ ਵਿਰੋਧ ਨਜ਼ਰ ਨਹੀਂ ਆਉਂਦਾ।

ਮ: ਯ: : ਤੁਹਾਡੀਆਂ ਜਿਹਨਾਂ ਤਸਵੀਰਾਂ ਦੀ ਇਥੇ ਨਮਾਇਸ਼ ਹੋਈ ਹੈ ਉਹਨਾਂ ਵਿਚੋਂ ਬਹੁਤੀਆਂ ਤਸਵੀਰਾਂ ਦਾ ਅਧਾਰ ਸੋਮਾਂ ਪਛਮੀ ਕਲਾਸਕੀ ਮੋਸੀਕੀ ਹੈ ਜਿਵੇਂ Fire bird ਤੇ Mood Noir ਚਕੋਫਸਕੀ ਦੇ ਸੁਰਮੇਲਾਂ (Symphonies) 'ਤੇ ਅਧਾਰਤ ਹੈ. Serenade II ਪੰਗਾਨਾਨੀ ਦੇ ਸੰਧਿਆ ਗੀਤ ਤੋਂ ਪ੍ਰਭਾਵਤ ਹੋ ਕੇ ਬਣਾਈ ਲਗਦੀ ਹੈ ਤੇ ਹੋਰ ਦੂਸਰੀਆਂ ਵੀ। ਕੀ ਤੁਸੀਂ ਖੋਲ ਕੇ ਦਸ ਸਕੋਗੇ ਕਿ ਤੁਹਾਨੂੰ ਪਛਮੀ ਸੰਗੀਤ ਹੀ ਕਿਉਂ ਪ੍ਰਭਾਵਤ ਕਰਦਾ ਹੈ ਜਾਂ ਹਿੰਦੁਸਤਾਨੀ ਕਿਉਂ ਨਹੀਂ ?

ਕਾਦਰੀ : ਸ਼ਾਇਦ ਇਹ ਭੁਲੇਖਾ ਮੇਰੀਆਂ ਤਸਵੀਰਾਂ ਦੇ ਨਾਵਾਂ ਨੇ ਪਾਇਆ ਹੈ। ਅਸਲ ਵਿਚ ਤਾਂ ਮੈਂ ਤਸਵੀਰਾਂ ਨੂੰ Caption ਦੇਣਾ ਪਸੰਦ ਨਹੀਂ ਕਰਦਾ। ਇਸ ਨਾਲ ਕਈ ਵਾਰ ਤਸਵੀਰ ਦੇ ਅਰਥ ਸੌੜੇ ਹੋ ਜਾਂਦੇ ਨੇ ਤੇ ਤਸਵੀਰ ਦਰਸ਼ਕ ਦਾ ਨਿੱਜੀ ਤਜਰਬਾ ਨਹੀਂ ਬਣਦੀ ਤੇ ਨਾ ਹੀ ਉਹ ਦੂਰ ਤੱਕ ਜਾ ਕੇ ਇਸ ਨੂੰ ਆਪਣੇ ਲਈ discover ਕਰਦਾ ਹੈ—ਰਹੀ ਗਲ ਪਛਮੀ ਤੇ ਪੂਰਬੀ ਸੰਗੀਤ ਦੀ। ਇਹ ਮੇਰੇ ਲਈ ਦੋ ਨਹੀਂ ਮੈਨੂੰ ਹਿੰਦੁਸਤਾਨੀ "ਖਿਆਲ" ਤੇ ਚਕੋਫਸਕੀ ਦੀ ਸਿੰਫਨੀ 'ਚ ਕੋਈ ਖਾਸ ਫਰਕ ਨਹੀਂ ਲਗਦਾ। ਮੇਰੇ ਦਿਲ ਤੇ ਇਹ ਇਕੋ ਜਿਹਾ ਪ੍ਰਭਾਵ ਪਾਉਂਦੇ ਨੇ। ਇਸੇ ਤਰ੍ਹਾਂ ਬਾਖ ਦੇ ਸੰਗੀਤ 'ਚ ਮੈਨੂੰ ਸਾਡੇ ਭਜਨਾਂ ਵਾਲਿਆਂ ਦਾ devotional ਰੰਗ ਲਗਿਆ ਹੈ। ਸਿਧਾਂਤਕ ਤੌਰ ਤੇ ਦੇਖਿਆ ਜਾਵੇ ਤਾਂ ਸੰਗੀਤ ਦਾ ਅਧਾਰ Sound ਹੈ ਤੇ ਇਹ ਕੀ ਪੂਰਬ, ਕੀ ਪਛਮ ਹਰ ਥਾਂ ਇਕ ਹੈ। ਇਸੇ ਤਰ੍ਹਾਂ ਅੰਤਲੇ ਰੂਪ 'ਚ ਵੀ ਸੰਗੀਤ ਪੂਰਬੀ ਜਾਂ ਪਛਮੀ ਨਹੀਂ ਰਹਿੰਦਾ—ਇਹ ਇਕ ਵਜਦ, ਇਕ ਮਸਤੀ, ਖਿਲਾ ਦੀ ਖਾਮੋਸ਼ ਗੂੰਜ ਹੋ ਨਿਬੜਦਾ ਹੈ। ਇਸ ਤੋਂ ਇਲਾਵਾ ਹੁਣ ਤਕ ਸੰਗੀਤਕਾਰ ਨੂੰ ਚਿਤਰਿਆ ਗਿਆ ਹੈ ਸੰਗੀਤ ਨੂੰ ਨਹੀਂ—ਇਕ ਬ੍ਰਿਹਨ ਦੇ ਹੱਥ 'ਚ ਬੀਨਾਂ ਫੜਾਉਣ ਨਾਲ ਮਲਹਾਰ ਨਹੀਂ ਚਿਤਰਿਆ ਜਾ ਸਕਦਾ—ਇਹ ਤਾਂ Journey to interior (ਅੰਤਰ ਮੁਖੀ ਯਾਤਰਾ) ਹੈ—ਸੋ ਸਭ ਸਿਮਤਾਂ 'ਚ ਅਭੇਦ ਹੈ। ਮੈਂ ਸੰਗੀਤ ਨੂੰ ਖਿਲਾ ਤੇ ਰੰਗ ਦੀ ਬੋਲੀ 'ਚ ਸੁਣਦਾ ਹਾਂ Sound ਇਸ ਦਾ ਕੇਵਲ ਇਕ ਅੰਗ ਹੈ—ਇਸ ਲਈ ਮੇਰੇ ਲਾਗੇ ਸੰਗੀਤ ਪੂਰਬੀ ਜਾਂ ਪਛਮੀ ਦੋ ਨਹੀਂ ਸਗੋਂ ਇਕ ਹੈ ਜੋ ਸਮੁਚੀ ਇਨਸਾਨੀਅਤ ਦਾ ਸਾਂਝਾ ਵਿਰਸਾ ਹੈ।

ਮ: ਯ: : ਜਾਂ ਪਾਲ ਸਾਰਤਰ ਨੇ ਆਪਣੇ ਤਾਜ਼ਾ ਛਪੇ ਲੇਖ 'ਚ ਸਾਹਿੱਤ ਤੇ ਕਲਾ ਦੇ ਸਬੰਧ 'ਚ commitment ਦਾ ਸਵਾਲ ਉਠਾਇਆ ਹੈ। ਉਸ ਦਾ ਕਹਿਣਾ ਹੈ ਕਿ "ਕਲਾਕਾਰ ਜਾਂ

ਲੇਖਕ ਜੋ 200 ਕਰੋੜ ਭੁਖੇ ਲੋਕਾਂ ਨਾਲ ਨਹੀਂ ਖੜੋਤਾ ਉਹ ਰੱਜੀ ਪੁੱਜੀ ਸ਼੍ਰੇਣੀ ਦੀ ਸੇਵਾ ਕਰਦਾ ਹੈ ਤੇ ਇਸ ਸ਼੍ਰੇਣੀ ਵਾਂਗ ਹੀ ਲੋਟੂ ਦੀ'' ਤੁਹਾਡੇ ਇਸ ਬਾਰੇ ਕੀ ਵਿਚਾਰ ਹਨ ?

ਕਾਦਰੀ : ਸਾਰਤਰ ਨੇ ਮਸਲਾ ਉਠਾਉਣ ਲਗਿਆਂ ਸਾਰੇ ਪੱਖਾਂ ਤੇ ਗੌਰ ਨਹੀਂ ਕੀਤਾ ਲਗਦਾ ਉਹ 'ਭੁੱਖ' ਅਤੇ ਕਲਾਕਾਰ ਦੋਵਾਂ ਬਾਰੇ confused ਹੈ। ਮੈਨੂੰ (ਤੇ ਸ਼ਾਇਦ ਸਾਰਤਰ ਨੂੰ ਵੀ) ਦੋ ਕਿਸਮ ਦੀ ਭੁਖ ਲਗਦੀ ਹੈ physical anxiety ਚੋਂ Metaphysical anxiety ਪੈਦਾ ਹੁੰਦੀ ਹੈ। ਦੋਵਾਂ ਦੀ ਸੰਤੁਸ਼ਟਤਾ ਜ਼ਰੂਰੀ ਹੈ। ਕਲਾਕਾਰ ਭੁਖ ਖਤਮ ਕਰਨ 'ਚ ਕਿਸੇ ਤੋਂ ਪਿਛੇ ਨਹੀਂ। ਢਾਊ ਤੇ ਪਿਛਾਂ ਖਿਚੂ ਕੀਮਤਾਂ ਦਾ ਅਨੁਆਈ ਕਦੇ ਵੀ ਕਲਾਕਾਰ ਨਹੀਂ ਬਣ ਸਕਦਾ ਉਹ ਜਾਂ ਰੰਗ ਸਾਜ਼ ਹੈ ਜਾਂ ਝਰੀਟੀਆ (Scribbler)। ਸਹੀ ਅਰਥਾਂ 'ਚ ਕਲਾਕਾਰ ਲੋਕਾਂ ਦੀ ਜ਼ਮੀਰ (Conscience) ਹੁੰਦਾ ਹੈ ਉਹ ਤਾਂ ਮੁੱਢ ਤੋਂ ਬਾਗੀ ਹੈ—ਕਲਾਕਾਰ ਦੀ ਪ੍ਰੇਰਨਾ ਦਾ ਸੋਮਾਂ ਸੱਚੀ ਤੇ ਸੁੱਚੀ ਜ਼ਿੰਦਗੀ ਹੈ ਜੋ ਆਮ ਸਾਦਾ ਚਿਤ ਲੋਕ ਜੀਉਂਦੇ ਹਨ। ਅਮੀਰ ਵਰਗ ਦੀ ਜ਼ਿੰਦਗੀ ਧੋਖਾ, ਝੂਠ, ਕਪਟ ਤੇ ਬਨਾਵਟ ਤੇ ਉਸਰਦੀ ਹੈ, ਇਹ ਜ਼ਿੰਦਗੀ ਕਦੇ ਵੀ ਹਸਾਸ ਆਦਮੀ ਨੂੰ ਉਭਾਰ ਨਹੀਂ ਸਕਦੀ। ਬਾਕੀ, Exaltedbeing ਹੋਣ ਦੇ ਨਾਤੇ ਕਲਾਕਾਰ ਨੇ ਸੋਹਜ-ਭੁਖ ਦਾ ਵੀ ਖਿਆਲ ਕਰਨਾ ਹੈ–ਨਹੀਂ ਤਾਂ ਸ਼ਾਇਦ ਸਾਰਤਰ ਨੂੰ ਵੀ ਨਾਵਲ ਨਾ ਲਿਖਣੇ ਪੈਂਦੇ।ਬਾਕੀ 200 ਕਰੋੜ ਲੋਕਾਂ ਦੀ ਭੁਖ ਮਿਟਾਉਣ ਦਾ ਮਸਲਾ ਇਕੱਲੇ ਬੁਧੀ ਜੀਵੀ ਵਰਗ ਦਾ ਮਸਲਾ ਨਹੀਂ ਇਹ ਸਮੁਚੀ ਮਾਨਵਤਾ ਦਾ ਸਵਾਲ ਹੈ—ਇਸ ਲਈ ਇਕ ਸੰਘਰਸ਼ ਜਾਰੀ ਹੈ ਜਿਸ ਵਿਚ ਕਲਾਕਾਰ ਵੀ ਨਾਗਰਿਕ ਹੋਣ ਦੇ ਨਾਤੇ ਸ਼ਾਮਲ ਹੈ—ਮੈਂ ਖੁਦ ਜਟ ਦਾ ਪੁੱਤ ਹਾਂ, ਪਿੰਡ 'ਚ ਮੇਰਾ ਸਟੂਡੀਓ ਹੈ, ਮੈਂ ਤਸਵੀਰਾਂ ਵੀ ਚਿਤਰਦਾ ਹਾਂ ਤੇ ਖੇਤਾਂ ਦੀ ਵੀ ਦੇਖ ਭਾਲ ਕਰਦਾ ਹਾਂ। ਸਿਰਫ ਸਾਰਤਰ ਵਾਂਗ ਨਾਵਲ ਲਿਖਕੇ ਤੇ ਭਾਸ਼ਨ ਦੇ ਕੇ 200 ਕਰੋੜ ਦਾ ਢਿਡ ਭਰਨ ਦੀ ਕੋਸ਼ਿਸ਼ ਨਹੀਂ ਕਰਦਾ।

ਮ: ਯ: ਤੁਸੀਂ ਇਥੇ ਕੀਨੀਆਂ 'ਚ ਇਕ ਆਮ ਟੂਰਿਸਟ ਨਾਲੋਂ ਵਧ ਸਮਾਂ ਰਹਿ ਲਿਆ ਹੈ ਤੇ ਹੁਣ ਤੱਕ ਤੁਸੀਂ ਇਥੋਂ ਦੀ ਸਭਿਆਚਾਰਕ ਜ਼ਿੰਦਗੀ ਨੂੰ ਚੰਗੀ ਤਰ੍ਹਾਂ ਦੇਖ ਪਰਖ ਲਿਆ ਹੋਏਗਾ ? ਤੁਹਾਨੂੰ ਇਹ ਸਭਿਆਚਾਰਕ ਜ਼ਿੰਦਗੀ ਕਿਹੋ ਜਹੀ ਲਗੀ ਹੈ ? ਤੁਹਾਡੇ ਇਸ ਸਬੰਧੀ ਕੀ ਪ੍ਰਤੀਕਰਮ ਹਨ ?

ਕਾਦਰੀ : ਇਹ ਥਾਂ ਮੈਨੂੰ ਕੰਮ ਕਰਨ ਲਈ ਬਹੁਤ ਚੰਗਾ ਲਗਿਅ ਹੈ Daylight ਕਾਫੀ ਹੁੰਦੀ ਹੈ ਤੇ ਮੌਸਮ ਵੀ ਬਹੁਤ ਖੁਸ਼ਗਵਾਰ ਹੈ। ਰੰਗਾਂ ਦਾ ਬੜਾ ਪਿਆਰਾ Contrast ਹੈ। ਧਰਤੀ ਦਾ ਸੰਗਤਰੀ ਲਾਲ ਰੰਗ ਉਤੇ ਉਪਜ ਟੰਮਕਦੀ ਹਰੀ ਕਚੂਰ ਤੇ ਲੋਕਾਂ ਦੀ ਕਾਲੀ ਚੰਮੜੀ। ਚਮਕਦਾ ਪੀਲਾ ਸੂਰਜ—ਗੂੜਾ ਕਾਸ਼ਣੀ ਅਕਾਸ਼ ਤੇ ਲਿਸ਼ਕਦੇ ਚਾਂਦੀ ਰੰਗੇ ਸਮੁੰਦਰੀ ਤਟ ਕੁਛ ਵੀ ਤਾਂ ਭੁਲਣ ਜੋਗਾ ਨਹੀਂ। ਹੋਰ ਇਥੋਂ ਦੇ Folk Art ਵਿਚ ਬੜਾ basic Potential ਹੈ wood carvers 'ਚ ਬੜੀ ਜਾਨ ਹੈ। ਉਹ ਆਪਣੀਆਂ ਸ਼ਾਨਦਾਰ ਰਵਾਇਤਾਂ ਨੂੰ ਕਾਇਮ ਰਖ ਰਹੇ ਹਨ ਤੇ ਉਹਨਾਂ ਨੇ Modern idiom ਵੀ ਗ੍ਰਹਿਣ ਕਰਨਾ ਸ਼ੁਰੂ ਕਰ ਦਿਤਾ ਹੈ। Mask ਨੇ ਵੀ ਮੈਨੂੰ ਬਹੁਤ ਪ੍ਰਭਾਵਤ ਕੀਤਾ ਹੈ। ਪਰ ਇਥੋਂ ਦੀ ਆਧੁਨਿਕ ਚਿੱਤਰ ਕਲਾ ਯੂਰਪ ਦੀ ਘਟੀਆ ਪ੍ਰੰਪਰਾ ਦੀ ਪਿਛੇ ਲਗ ਹੈ। ਨਰੋਬੀ 'ਚ

ਮੈਨੂੰ ਕੁਝ ਚਿਤਰਕਾਰ ਮਿਲੇ ਹਨ ਉਹਨਾਂ 'ਚ ਮੈਨੂੰ Talent ਤਾਂ ਨਜ਼ਰ ਆਇਆ ਹੈ ਪਰ ਉਹ ਆਪਣਾ idiom ਨਹੀਂ ਬਣਾ ਸਕੇ। ਅਲੀ ਕਜ਼ੂਨੇ ਕੋਲ ਰੰਗ ਬੜੇ ਪਿਆਰੇ ਹਨ, ਅਲੀਮੋ ਜਾਊ ਦੇ ਬੁਰਸ਼ ਲਾਉਣ 'ਚ ਹੌਸਲਾ ਹੈ। ਪਰ ਇਥੋਂ ਦੇ ਸਾਧਾਰਨ ਪਧਰ ਦੇ ਚਿਤਰਕਾਰਾਂ ਨੂੰ ਗ਼ਲਤ ਕਿਸਮ ਦੇ tourist ਦੀ ਹੌਸਲਾ ਅਫਜ਼ਾਈ ਹੈ। ਯੋਰਪ ਤੋਂ ਆਉਣ ਵਾਲਾ ਔਸਤ tourtist ਹਾਲੀਂ ਵੀ ਇਥੋਂ ਦੀ wild life 'ਚ ਬੇਲੋੜੀ ਦਿਲਚਸਪੀ ਦਿਖਾਉਂਦਾ ਹੈ। ਇਸ ਲਈ ਚੰਗੇ ਭਲੇ ਚਿੱਤਰਕਾਰ ਵੀ ਹਾਥੀ, ਜਰਾਫ਼, ਗੈਂਡੇ, ਜ਼ੇਬਰੇ ਬਨਾਉਣ ਤੇ ਉਤਰ ਆਉਂਦੇ ਹਨ।

ਮ: ਯ: ਹੁਣ ਜਦ ਕਿ ਤੁਸੀਂ ਆਪਣੇ ਦੋਸਤਾਂ, ਪ੍ਰਬੰਧਕਾਂ ਵਲੋਂ ਦਿਤੀ ਅਲਵਦਾਈ ਪਾਰਟੀ ਵੀ ਮੁਕਾ ਆਏ ਹੋ ਤੇ ਇਹ ਸਪਸ਼ਟ ਹੀ ਹੈ ਕਿ ਹੁਣ ਤੁਸੀਂ ਛੇਤੀ ਹੀ ਇਥੋਂ ਵਿਦਾ ਹੋ ਜਾਉਗੇ, ਕੀ ਤੁਸੀਂ ਆਪਣੇ ਨੇੜ ਭਵਿਖ ਦੇ ਪਰੋਗਰਾਮ ਬਾਰੇ ਕੁਝ ਦਸ ਸਕੋਗੇ ?

ਕਾਦਰੀ : ਅਸਲ 'ਚ ਮਹਿਰਮ ਸਾਹਿਬ, ਮੇਰੀ ਬਦੇਸ ਯਾਤਰਾ ਹੁਣ ਸ਼ੁਰੂ ਹੁੰਦੀ ਹੈ। ਕੀਨੀਆ ਆਉਣ ਦਾ ਮੇਰਾ ਮਕਸਦ ਯੂਰਪ ਲਈ ਕਰਾਇਆ ਬਨਾਉਣਾ ਸੀ ਪਰ ਮੈਨੂੰ ਖਿਆਲ ਨਹੀਂ ਸੀ ਕਿ ਇਹ ਮੇਰੇ ਲਈ ਐਨਾ ਜੋਸ਼ ਭਰਿਆ ਤਜਰਬਾ ਸਾਬਤ ਹੋਏਗਾ। ਰਹੀ ਗਲ ਮੇਰੇ ਪਰੋਗਰਾਮ ਦੀ। ਮੈਂ ਆਪਣੇ Guts and wits ਦੇ ਜ਼ੋਰ ਯੂਰਪ ਦਾ ਟੂਰ ਲਾਉਣ ਲਗਿਆ ਹਾਂ। ਮੇਰਾ ਕੋਈ ਖਾਸ ਪੂਰਵ ਸੋਚਿਆ ਪਰੋਗਰਾਮ ਨਹੀਂ। ਮੈਂ ਪੇਂਟ ਕਰਦਾ, ਤਸਵੀਰਾਂ ਵੇਚਦਾ, ਸਾਥੀ ਕਲਾਕਾਰਾਂ, ਸਧਾਰਨ ਲੋਕਾਂ ਨੂੰ ਮਿਲਦਾ ਅਗੇ ਵਧਾਂਗਾ। ਫਿਲਹਾਲ ਮੈਂ ਯੂਰਿਕ ਜਾ ਰਿਹਾ ਹਾਂ, ਉਥੋਂ ਫਰੈਂਕਫੋਰਟ, ਕੋਪਿਨ ਹੈਗਿਨ, ਪੈਰਿਸ, ਰੋਮ, ਹੇਗ, ਮਾਦਰਿਦ ਜਾਣ ਦਾ ਇਰਾਦਾ ਹੈ—28 ਅਕਤੂਬਰ ਨੂੰ ਬੈਲਜੀਅਮ ਦੀ ਰਾਜਧਾਨੀ ਬਰਸਲ 'ਚ ਮੇਰੀਆਂ ਤਸਵੀਰਾਂ ਦੀ ਨਮਾਇਸ਼ ਹੈ, ਉਥੇ ਵੀ ਪਹੁੰਚਣਾ ਹੈ। ਜਦੋਂ ਹਿੰਦੁਸਤਾਨ ਤੋਂ ਤੁਰਿਆ ਨਹੀਂ ਸਾਂ ਤਾਂ ਮੇਰੀਆਂ ਅੱਖਾਂ ਅਗੇ ਮੇਰੇ ਆਪਣੇ ਚਿਤਰ Pilgrims Mirage ਵਰਗੀ ਹਲਕੀ ਸੁਨਿਹਰੀ ਧੁੰਦ ਸੀ ਜੋ ਮੈਨੂੰ ਆਪਣੇ ਵੱਲ ਨੂੰ ਧੂਹਦੀ ਬੁਲਾਉਂਦੀ ਸੀ। ਹੁਣ ਜਦ ਕਿ ਮੈਂ ਹੌਂਸਲਾ ਕਰਕੇ ਉਠ ਤੁਰਿਆ ਹਾਂ ਤਾਂ ਇਹੀ ਸੁਨਿਹਰੀ ਧੁੰਦ ਜੀਉਂਦੀ ਜਾਗਦੀ ਹਕੀਕਤ ਚ' ਵਟਦੀ ਜਾ ਰਹੀ ਹੈ ਤੇ ਮੈਂ ਬੇਖਟਕੇ, ਤੁਰਿਆ ਜਾ ਰਿਹਾ ਹਾਂ।

(ਨਰੋਬੀ : 4–8–66)

---

# ਲੇਖਾ ਜੋਖਾ

ਹੰਸ ਰਾਜ ਰਹਿਬਰ

ਪ੍ਰਸਥਿਤੀ ਨੂੰ ਨਾ ਸਮਝਣ ਕਰਕੇ ਪ੍ਰਗਤਿਸ਼ੀਲ ਅੰਦੋਲਨ ਉਪਰ ਮੁਖ ਤੌਰ ਤੇ ਨਕਾਰਾਤਮਕ, ਪਰੰਪਰਾ ਵਿਰੋਧੀ ਅਤੇ ਗਲਤ ਪ੍ਰਵਿਰਤੀ ਛਾਈ ਰਹੀ। ਇਸ ਪ੍ਰਵਿਰਤੀ ਦੇ ਕਾਰਨ ਸਮਾਜ ਵਿਰੋਧੀ ਤੱਤਾਂ ਨੂੰ ਉਤਸ਼ਾਹ ਮਿਲਿਆ, ਅੰਦੋਲਨ ਵਿਚ ਅਸੰਗਤੀਆਂ ਵਧੀਆਂ ਅਤੇ ਅੰਤ ਵਿਚ ਏਸੇ ਕਰਕੇ ਉਸਦਾ ਵਿਗਠਨ ਹੋਇਆ।

ਹਰਿਕ ਸਮਾਜਿਕ ਸੰਗਠਨ ਦਾ ਆਧਾਰ ਇਕ ਨਿਸ਼ਚਿਤ ਜੀਵਨ ਦਰਸ਼ਨ ਹੁੰਦਾ ਹੈ। ਆਦਰਸ਼ਵਾਦ ਲੁੱਟ ਖਸੁੱਟ ਉਪਰ ਅਧਾਰਤ ਸ਼ਰੇਣੀਆਂ ਵਿਚ ਵੰਡੇ ਹੋਏ ਸਮਾਜ ਦਾ ਜੀਵਨ ਦਰਸ਼ਨ ਹੈ। ਜ਼ਾਤ ਪਾਤ, ਸੰਪਰਦਾਵਾਂ, ਅਤੇ ਸ਼ਰੇਣੀਆਂ ਵਿਚ ਵੰਡਿਆ ਸਾਡਾ ਵਰਤਮਾਨ ਸਮਾਜ ਵੀ ਲੁੱਟ ਖਸੁੱਟ ਉਪਰ ਅਧਾਰਤ ਹੈ। ਸੰਨ 1930-32 ਤਕ ਸਾਡੇ ਕੌਮੀ ਅੰਦੋਲਨ ਨੇ ਸਾਡੀ ਨਵ-ਚੇਤਨਾ ਨੂੰ ਏਥੋਂ ਤਕ ਵਿਕਸਤ ਕਰ ਦਿੱਤਾ ਸੀ ਕਿ ਅਸੀਂ ਆਪਣੇ ਪੁਰਾਣੇ ਸਮਾਜ ਦੇ ਮਾਨਸਕ ਸਬੰਧਾਂ ਦਾ ਤਿਆਗ ਕਰਕੇ ਸਮਾਜਵਾਦੀ ਸਮਾਜਕ ਵਿਵਸਥਾ ਨੂੰ ਆਪਣੀ ਮੰਜ਼ਲ ਘੋਸ਼ਤ ਕੀਤਾ। ਇਹ ਇਕ ਬਹੁਤ ਵੱਡਾ ਗੁਣਾਤਮਕ ਪਰੀਵਰਤਣ ਸੀ। ਇਹ ਪਰੀਵਰਤਣ ਇਕ ਇਤਿਹਾਸਕ ਸੱਚ ਸੀ ਜਿਸ ਨੇ ਸਾਡੀ ਰਾਜਨੀਤੀ, ਸਾਹਿਤ, ਦਰਸ਼ਨ ਜੀਵਨ ਦੇ ਹਰ ਖੇਤਰ ਨੂੰ ਪ੍ਰਭਾਵਤ ਕੀਤਾ। ਇਸ ਦਾ ਅਰਥ ਇਹ ਸੀ ਕਿ ਇਕ ਮਹਾਨ ਵਿਸ਼ਾਲ ਤੇ ਹਜ਼ਾਰਾਂ ਵਰ੍ਹਿਆਂ ਤਕ ਪਸਰੇ ਹੋਏ ਪ੍ਰਾਚੀਨ ਯੁਗ ਦਾ ਅੰਤ ਹੋ ਰਿਹਾ ਸੀ ਅਤੇ ਭਵਿਖ ਦੇ ਦੁਮੇਲ ਉਪਰ ਇਕ ਨਵਾਂ ਯੁਗ ਅਰੰਭ ਹੋ ਰਿਹਾ ਸੀ। ਇਹ ਉਹ ਸਮਾਂ ਸੀ ਜਦੋਂ ਰਾਜਨੀਤਗਿਆਂ, ਵਿਚਾਰਕਾਂ ਅਤੇ ਸਾਹਿਤਕਾਰਾਂ ਨੇ ਇਹ ਫੈਸਲਾ ਕਰਨਾ ਸੀ ਕਿ ਉਹਨਾਂ ਨੇ ਪ੍ਰਾਚੀਨ ਯੁਗ ਅਰਥਾਤ ਲੁੱਟ ਖਸੁੱਟ ਤੇ ਰੂੜ੍ਹੀਵਾਦ ਦਾ ਸਾਥ ਦੇਣਾ ਹੈ ਜਾਂ ਸ਼ਰੇਣੀ ਰਹਿਤ ਨਵੇਂ ਯੁਗ ਦਾ ਸਵਾਗਤ ਕਰਨ ਲਈ ਲੁੱਟੀ ਜਾਂਦੀ, ਪੀੜਤ, ਮਿਹਨਤਕਸ਼ ਜਨਤਾ ਨਾਲ ਅਗੇ ਵਧਣਾ ਹੈ। ਇਸ ਇਤਿਹਾਸਕ ਪ੍ਰਸ਼ਨ ਨੂੰ ਸੰਨ 1935 ਦੇ ਨੇੜੇ

ਤੇੜੇ ਸ੍ਰੀ ਬਨਾਰਸੀ ਦਾਸ ਚਤੁਰਵੇਦੀ ਨੇ ਆਪਣੇ ਇਕ ਲੇਖ ਵਿਚ ਇਸ ਪਰਕਾਰ ਪ੍ਰਸਤੁਤ ਕੀਤਾ ਸੀ।

"ਸਾਡਾ ਦੇਸ਼ ਇਸ ਸਮੇਂ ਇਕ ਵੱਡੇ ਸੰਕਟ ਵਿਚੋਂ ਲੰਘ ਰਿਹਾ ਹੈ। ਪ੍ਰਾਚੀਨ ਯੁਗ ਬੀਤ ਰਿਹਾ ਹੈ ਅਤੇ ਨਵੀਨ ਯੁਗ ਅਜੇ ਪੂਰੀ ਤਰ੍ਹਾਂ ਉਜਾਗਰ ਨਹੀਂ ਹੋ ਸਕਿਆ। ਉਸ਼ੇਰ ਤੋਂ ਪਹਿਲਾਂ ਜਿਵੇਂ ਅੰਧਕਾਰ ਰਹਿੰਦਾ ਹੈ, ਬੱਸ ਅਜਿਹੀ ਸਥਿਤੀ ਹੀ ਇਸ ਸਮੇਂ ਸਾਡੇ ਦੇਸ਼ ਦੀ ਹੈ। ਅਜਿਹੀ ਅਵਸਥਾ ਵਿਚ ਸਾਡਾ ਸਭ ਦਾ, ਵਿਸ਼ੇਸ਼ ਕਰਕੇ ਲੇਖਕਾਂ ਤੇ ਕਵੀਆਂ ਦਾ, ਜੋ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਜਨ ਸਾਧਾਰਨ ਦੇ ਸ਼ਿਖਸ਼ਕ, ਰਾਹਨੁਮਾ ਅਤੇ ਗਿਆਨਦਾਤਾ ਹਨ, ਕਰਤੱਵ ਹੈ ਕਿ ਜੰਮ ਕੇ ਤੇ ਡਟ ਕੇ ਖੜੇ ਹੋਣ ਅਤੇ ਉਹ ਨਿਸ਼ਚਾ ਕਰ ਲੈਣ ਕਿ ਅਸੀਂ ਕਿਸ ਮਾਰਗ ਉਤੇ ਜਾਣਾ ਹੈ।"

ਰੂਸ ਵਿਚ ਇਹ ਪ੍ਰੀਵਰਤਣ 1905 ਦੀ ਅਸਫਲ ਕ੍ਰਾਂਤੀ ਪਿਛੋਂ ਆਇਆ। ਉਸ ਪਿਛੋਂ ਗੋਰਕੀ ਨੇ ਮਜ਼ਦੂਰ ਨੂੰ ਆਪਣੀਆਂ ਕਹਾਣੀਆਂ ਤੇ ਨਾਵਲਾਂ ਦਾ ਹੀਰੋ ਬਣਾਇਆ ਅਤੇ ਸੰਸਾਰ ਦੇ ਸਾਹਿਤ ਵਿਚ ਪਹਿਲੀ ਵਾਰ ਸਮਾਜਵਾਦੀ ਯਥਾਰਥਵਾਦ ਦੀ ਨੀਂਹ ਰੱਖੀ। ਇਸ ਤੋਂ ਪਹਿਲਾਂ ਗੋਰਕੀ ਦੇ ਚਿੰਤਨ ਨੂੰ ਇਤਿਹਾਸਕ ਵਿਕਾਸ਼ ਦੀ ਦਿਸ਼ਾ ਪ੍ਰਾਪਤ ਨਹੀਂ ਸੀ ਹੋਈ, ਉਸ ਵਿਚ ਆਦਰਸ਼ਵਾਦੀ ਦਰਸ਼ਨ ਦੇ ਮਿਥਿਆ ਭਰਮ ਰਲੇ ਹੋਏ ਸਨ ਅਤੇ ਉਹ ਅਵਾਰਾ, ਗੁੰਡਿਆਂ ਤੇ ਜੇਬ ਕਤਰਿਆਂ ਆਦਿ ਸਮਾਜ ਵਿਰੋਧੀ ਵਿਅਕਤੀਆਂ ਨੂੰ ਹੀ ਹਮਦਰਦੀ ਨਾਲ ਚਿਤਰਦਾ ਸੀ।

ਚੀਨ ਵਿਚ ਇਹ ਪ੍ਰੀਵਰਤਣ 4 ਮਈ 1919 ਦੇ ਅੰਦੋਲਨ ਨਾਲ ਆਇਆ ਜਿਸ ਨਾਲ ਲੂਹ ਸੁਨ ਦਾ ਮਾਣਸਕ ਦਵੰਦ ਟੁਟਿਆ ਤੇ ਉਸ ਨੇ ਚੀਨ ਦੇ ਨਵੇਂ ਸਾਹਿਤ ਤੇ ਸੰਸਕ੍ਰਿਤੀ ਦੀ ਨਿਡਰਤਾ ਨਾਲ ਅਗਵਾਈ ਕੀਤੀ। ਮਾਓ-ਜ਼ੇ-ਤੁੰਗ ਨੇ ਉਸ ਨੂੰ ਸਭਿਆਚਾਰਕ ਕ੍ਰਾਂਤੀ ਦੇ ਮਹਾਨ ਤੇ ਬਹਾਦਰ ਸੈਨਾਪਤੀ ਦਾ ਨਾਉਂ ਦਿੱਤਾ ਹੈ।

ਅਸੀਂ ਇਸ ਪ੍ਰੀਵਰਤਣ ਨੂੰ ਮਹਿਸੂਸ ਤਾਂ ਕੀਤਾ, ਪਰ ਸਪਸ਼ਟ ਰੂਪ ਵਿਚ ਉਸ ਨੂੰ ਸਮਝਿਆ ਨਹੀਂ। ਇਸ ਲਈ ਸਾਡੀ ਨਵ-ਚੇਤਨਾ ਅਸਪਸ਼ਟ ਤੇ ਧੁੰਦਲੀ ਰਹੀ। ਉਸ ਤੋਂ "ਸਾਹਿਤ ਜੀਵਨ ਲਈ" ਦਾ ਜੋ ਨਾਅਰਾ ਨਿਕਲਿਆ, ਉਹ ਵੀ ਜਿਵੇਂ ਕਿ ਅਸੀਂ ਦੇਖ ਚੁਕੇ ਹਾਂ, ਅਸਪਸ਼ਟ ਅਤੇ ਭ੍ਰਾਂਤੀਜਨਕ ਸੀ। ਉਂਝ ਉਹ ਨਾਅਰਾ ਗਲਤ ਨਹੀਂ ਸੀ, ਇਸ ਵਿਚ ਨਵੀਂ ਤੇ ਕ੍ਰਾਂਤੀਕਾਰੀ ਚੇਤਨਾ ਇੰਝ ਮਿਲੀ ਸੀ ਕਿ ਮਜ਼ਦੂਰ, ਕਿਸਾਨ ਤੇ ਹੇਠਲੀ ਮਧ ਸ਼ਰੇਣਿਕ ਜਨਤਾ ਜੋ ਹੁਣ ਤਕ ਸਾਡੇ ਸਾਹਿਤ ਵਿਚ ਅਣਗੋਲੀ ਰਹੀ ੀ, ਨਵੇਂ ਸਾਹਿਤਕਾਰ ਉਸ ਵਲ ਵਿਸ਼ੇਸ਼ ਰੂਪ ਨਾਲ ਧਿਆਨ ਦੇਣ ਲੱਗੇ।

ਇਸ ਦਾ ਅਰਥ ਇਹ ਹੋਇਆ ਕਿ ਨਵੇਂ ਯੁਗ ਦੀ ਕ੍ਰਾਂਤੀਕਾਰੀ ਚੇਤਨਾ ਵੀ ਪ੍ਰਗਤਿ-ਸ਼ੀਲਤਾ ਦੇ ਨਾਅਰਿਆਂ ਤੇ ਰਚਨਾਵਾਂ ਵਿਚ ਅਸਪਸ਼ਟ ਰੂਪ ਵਿਚ ਵਿਅਕਤ ਹੁੰਦੀ ਰਹੀ ਹੈ। ਇਹ ਚੇਤਨਾ ਕਿਤੋਂ ਬਾਹਰੋਂ ਨਹੀਂ ਸੀ ਆਈ ਅਤੇ ਨਾ ਹੀ ਜਬਰੀ ਪੈਦਾ ਹੋਈ ਸੀ, ਸਗੋਂ ਇਸ ਨੂੰ ਸੁਤੰਤਰਤਾ ਸੰਗਰਾਮ ਤੇ ਕੌਮੀ ਸੰਘਰਸ਼ ਨੇ ਹੌਲੀ ਹੌਲੀ ਵਿਕਸਤ ਕੀਤਾ ਸੀ। ਇਸੇ ਚੇਤਨਾ ਕਾਰਨ ਸੁਤੰਤਰਤਾ ਦੀ ਲਹਿਰ ਦੇ ਨਾਲ ਨਾਲ ਸੁਧਾਰਵਾਦੀ ਅੰਦੋਲਨ ਅਰੰਭ ਹੋ ਗਏ ਸਨ। ਜਦ ਕੌਮ ਹਰਕਤ ਵਿਚ ਹੁੰਦੀ ਹੈ, ਅਗੇ ਵਧਦੀ ਹੈ ਤਾਂ ਉਸ ਦੀ ਇਹ ਗਤੀ ਰਾਜਨੀਤੀ ਤਕ ਹੀ ਸੀਮਤ ਨਹੀਂ ਰਹਿੰਦੀ, ਪੁਰਾਣੇ ਸਮਾਜ ਦੀਆਂ ਖੋਖਲੀਆਂ ਮਰਿਆਦਾਵਾਂ ਅਤੇ ਬੰਧਨ ਜੀਵਨ ਦੇ ਹਰ ਖੇਤਰ

ਵਿਚ ਟੁੱਟਣ ਲੱਗਦੇ ਹਨ ਅਤੇ ਵਿਅਕਤੀ ਮਾਨਸਿਕ ਰੂਪ ਵਿਚ ਅਜ਼ਾਦ ਹੋਣ ਲੱਗਦਾ ਹੈ। ਸਾਡੇ ਇਸ ਯੁਗ ਵਿਚ ਜਦੋਂ ਆਦਰਸ਼ਵਾਦ ਦੀਆਂ ਸੀਮਾਵਾਂ ਟੁਟੀਆਂ ਤਾਂ ਨਵੀਂ ਚੇਤਨਾ ਸੁਧਾਰਵਾਦੀ ਨਾ ਰਹਿ ਕੇ ਕ੍ਰਾਂਤੀਕਾਰੀ ਬਣ ਗਈ ਅਤੇ ਉਸ ਨੇ ਪੁਰਾਣੇ ਸਮਾਜ ਦੇ ਮੂਲ ਆਧਾਰ ਉਪਰ ਹਮਲ ਕਰਨਾ ਅਰੰਭ ਦਿੱਤਾ। ਉਦਾਹਰਨ ਲਈ ਦਿਨਕਰ ਕੁਰੂਕਸ਼ੇਤਰ ਵਿਚ ਕਹਿ ਉਠਦੇ ਹਨ—

ਭਾਗਿਆਵਾਦ ਆਵਰਣ ਪਾਪ ਕਾ
ਔਰ ਸ਼ਸਤਰ ਸੋਸ਼ਨ ਕਾ
ਜਿਸ ਸੇ ਰਖਤਾ ਦਬਾ ਏਕ ਜਨ
ਭਾਗਿਆ ਦੂਸਰੇ ਜਨ ਕਾ

ਇਹ ਨਵੀਂ ਚੇਤਨਾ ਦਾ ਕ੍ਰਾਂਤੀਕਾਰੀ ਬੋਲ ਹੈ। ਲੇਖਕ ਚਾਹੇ ਮੰਨੇ ਜਾਂ ਨਾ ਇਹ ਬੋਲ ਮਾਰਕਸਵਾਦ ਦੀ ਦੇਣ ਹੈ। ਕੋਈ ਲੇਖਕ ਚਾਹੇ ਕਿਸੇ ਪਾਰਟੀ ਦੀ ਨੀਤੀ ਨਾਲ ਸਹਿਮਤ ਹੋਵੇ ਜਾਂ ਨਾਂ ਪਰ ਇਹ ਬੋਲ ਅਜ ਦੇ ਸਾਹਿਤ ਦਾ ਮੁਖ ਬੋਲ ਹੈ। ਇਸ ਯੁਗ ਵਿਚ ਮਾਰਕਸਵਾਦੀ ਵਿਚਾਰ-ਧਾਰਾ ਨੇ ਸਾਡੇ ਸਾਹਿਤਕਾਰਾਂ, ਵਿਚਾਰਕਾਂ ਤੇ ਰਾਜਨੀਤਗਿਆਂ ਨੂੰ ਵਿਸ਼ੇਸ਼ ਰੂਪ ਵਿਚ ਪ੍ਰਭਾਵਤ ਕੀਤਾ ਹੈ। ਇਸ ਦਾ ਇਕ ਕਾਰਨ ਤਾਂ ਇਹ ਸੀ ਕਿ ਸੰਘਰਸ਼ ਕਰ ਰਹੇ ਨੌਜਵਾਨ ਸਚਮੁਚ ਪੁਰਾਣੇ ਸਮਾਜ ਦੇ ਖੰਡਰਾਂ ਉਪਰ ਇਕ ਨਵੇਂ ਸਮਾਜ ਦਾ ਨਿਰਮਾਣ ਚਾਹੁੰਦੇ ਸਨ ਅਤੇ ਦੂਸਰਾ ਕਾਰਨ ਇਹ ਸੀ ਕਿ ਸਾਡੇ ਕੌਮੀ ਘੋਲ ਦੇ ਆਗੂਆਂ ਨੇ ਵੀ ਵਿਦੇਸ਼ੀ ਸਾਮਰਾਜਵਾਦ ਵਿਰੁਧ ਲੜਨ ਅਤੇ ਸੁਤੰਤਰਤਾ ਸੰਗਰਾਮ ਨੂੰ ਸਫਲ ਬਣਾਉਣ ਲਈ ਮਜ਼ਦੂਰ, ਕਿਸਾਨ ਅਤੇ ਮਿਹਨਤਕਸ਼ ਜਨਤਾ ਦਾ ਸਹਿਯੋਗ ਪ੍ਰਾਪਤ ਕਰਨਾ ਸੀ। ਇਹ ਸਹਿਯੋਗ ਉਹਨਾਂ ਵਿਚ ਮਾਰਕਸਵਾਦ ਤੇ ਸਮਾਜਵਾਦ ਦਾ ਪਰਚਾਰ ਕਰਨ ਨਾਲ ਹੀ ਹੋ ਸਕਦਾ ਸੀ। ਇਸ ਸਮੇਂ ਤਕ ਬਹੁਤ ਸਾਰੇ ਯਰਕਾਊ ਕ੍ਰਾਂਤੀਕਾਰੀਆਂ ਨੇ ਮਾਰਕਸਵਾਦੀ ਵਿਚਾਰਧਾਰਾ ਨੂੰ ਆਪਣੇ ਸਿਧਾਂਤ ਵਜੋਂ ਅਪਨਾ ਲਿਆ ਸੀ। ਸਾਮਵਾਦੀ ਦਲ ਤੋਂ ਬਿਨਾਂ ਸਮਾਜਵਾਦੀ ਦਲ ਵੀ ਮਾਰਕਸਵਾਦੀ ਦਰਸ਼ਨ ਨੂੰ ਸਿਧਾਂਤ ਰੂਪ ਵਿਚ ਮੰਨਦਾ ਸੀ। ਯੂਨੀਵਰਸਟੀਆਂ ਵਿਚ ਇਤਿਹਾਸ, ਦਰਸ਼ਨ ਤੇ ਅਰਥ ਸ਼ਾਸਤਰ ਦੇ ਬਹੁਤ ਸਾਰੇ ਅਧਿਆਪਕ ਉਹਨਾਂ ਦੇ ਪ੍ਰਭਾਵ ਵਿਚ ਸਨ।

ਸਾਂਸਕ੍ਰਿਤਕ ਆਧਾਰ ਦੀ ਅਣਹੋਂਦ ਪ੍ਰਗਤਿਸ਼ੀਲ ਅੰਦੋਲਨ ਤੇ ਸਾਹਿਤ ਦੀ ਸਭ ਤੋਂ ਵੱਡੀ ਕਮਜ਼ੋਰੀ ਰਹੀ ਹੈ। ਜਿਸ ਲੇਖਕ ਦਾ ਮਿਹਨਤਕਸ਼ ਜਨਤਾ ਅਤੇ ਸੰਘਰਸ਼ ਨਾਲ ਘੱਟ ਲਗਾਉ ਰਿਹਾ, ਜਿਸ ਨੇ ਭਵਿਖ ਬਣਾਉਣ ਦੀ ਦ੍ਰਿਸ਼ਟੀ ਤੋਂ ਸਾਹਿਤ ਜਾਂ ਰਾਜਨੀਤੀ ਦੇ ਖੇਤਰ ਵਿਚ ਪ੍ਰਵੇਸ਼ ਕੀਤਾ ਜਾਂ ਪਿਛੋਂ ਇਸ ਪਾਸੇ ਰੁਚਿਤ ਹੋ ਗਿਆ, ਉਸ ਵਿਚ ਇਹ ਕਮਜ਼ੋਰੀ ਉੱਨੀ ਹੀ ਵਧਦੀ ਦੇ ਜੜ੍ਹਾਂ ਫੜਦੀ ਗਈ। ਸਮਾਜ ਨੂੰ ਬਦਲਨ ਦਾ ਨਾਅਰਾ ਮਾਹੌਲ ਵਿਚ ਸੀ, ਇਸ ਲਈ ਸਕ੍ਰਾਂਤੀ ਕਾਲ ਦੇ ਨਵੇਂ ਸਾਹਿਤ ਨੇ ਪੁਰਾਣੇ ਸਮਾਜ ਦਾ ਵਿਰੋਧ ਤਾਂ ਖੁਲ੍ਹਕੇ ਕੀਤਾ ਪਰ ਇਸ ਤੱਥ ਨੂੰ ਅੱਖੋਂ ਪਰੋਖਾ ਕਰ ਦਿਤਾ ਕਿ ਨਵਾਂ ਸਮਾਜ ਵੀ ਪੁਰਾਣੇ ਸਮਾਜ ਦੇ ਗਰਭ ਵਿਚੋਂ ਹੀ ਜਨਮ ਲੈਂਦਾ ਹੈ। ਅਸੀਂ ਇਹ ਭੁਲ ਗਏ ਕਿ ਨਵੀਂ ਚੇਤਨਾ ਨੌਜਵਾਨਾਂ ਦੇ ਦਿਮਾਗ ਦੀ ਉਪਜ ਨਹੀਂ, ਸਗੋਂ ਮਨੁਖ ਦੇ ਸਦੀਆਂ ਦੇ ਅਨੁਭਵ ਅਤੇ ਸੰਘਰਸ਼ ਦੀ ਦੇਣ ਹੈ ਅਤੇ ਅਸਾਂ ਆਪਣੀ ਬੌਧਿਕ ਤੇ ਸਾਂਸਕ੍ਰਿਤਕ ਪਰੰਪਰਾ ਨਾਲ ਸਬੰਧ ਸਥਾਪਤ ਕਰਕੇ ਹੀ ਅੱਗੇ ਵਧਣਾ ਹੈ। ਨਤੀਜਾ ਇਹ ਹੋਇਆ ਕਿ ਸਮਾਜ ਵਿਰੋਧੀ ਤੱਤਾਂ ਨੂੰ ਉਤਸ਼ਾਹ ਮਿਲਿਆ ਅਤੇ ਨਵੇਂ ਸਮਾਜ ਦਾ ਨਿਰਮਾਣ ਕਰਨ ਵਾਲੇ ਉਸਾਰੂ

ਤੱਤਾਂ ਵਲ ਧਿਆਨ ਬਹੁਤ ਘਟ ਗਿਆ। ਇਸ ਪ੍ਰਵਿਰਤੀ ਕਾਰਨ "ਸਾਹਿਤ ਜੀਵਨ ਲਈ" ਦਾ ਨਾਅਰਾ ਵਿਗੜਦਾ ਰਿਹਾ। ਆਦਰਸ਼ਵਾਦੀ ਸਾਹਿਤ ਵਿਚ ਸਮਾਜ ਦੇ ਜੋ ਪੱਖ ਪਾਠਕ ਦੀ ਦ੍ਰਿਸ਼ਟੀ ਤੋਂ ਓਝਲ ਰੱਖੇ ਜਾਂਦੇ ਸਨ, ਨਵੇਂ ਸਾਹਿਤ ਨੇ ਉਹਨਾਂ ਨੂੰ ਉਜਾਗਰ ਕਰਨ ਵਿਚ ਵਧੇਰੇ ਰੁਚੀ ਵਿਖਾਈ, ਅਤੇ ਵਿਅਕਤੀ ਵਿਸ਼ੇਸ਼ ਦਿਆਂ ਉਲਾਰਾਂ ਤੇ ਵਿਕਾਰਾਂ ਨੂੰ ਹੀ ਯਥਾਰਥ ਅਤੇ ਯੁਗ ਦਾ ਸੱਚ ਸਿੱਧ ਕਰਨ ਦਾ ਪ੍ਰਯਤਨ ਕੀਤਾ।

ਸਾਡੇ ਯਥਾਰਥਵਾਦੀ ਸਾਹਿਤ ਨੇ ਜਦੋਂ ਆਦਰਸ਼ਵਾਦ ਦੀਆਂ ਸੀਮਾਵਾਂ ਨੂੰ ਤੋੜਿਆ ਤਾਂ ਪਛਮ ਦੇ ਨਿਘਾਰ ਨੂੰ ਜਾ ਰਹੇ ਸਾਹਿਤ ਦੀ ਨਕਲ ਵਿਚ ਯਥਾਰਥ ਚਿਤਰਨ ਦੀ ਇਹ ਗਲਤ ਦਿਸ਼ਾ ਅਪਨਾਈ। ਵਾਸਤਵ ਵਿਚ ਇਹ ਯਥਾਰਥਵਾਦ ਕਦਾਚਿਤ ਨਹੀਂ, ਪ੍ਰਕ੍ਰਿਤੀਵਾਦ ਦਾ ਘਿਨਾਉਣਾ ਤੇ ਘ੍ਰਿਣਤ ਰੂਪ ਹੈ।

ਸਕ੍ਰਾਂਤੀ ਕਾਲ ਵਿਚ ਗਲਤ ਪ੍ਰਵਿਰਤੀਆਂ ਦਾ ਪੈਦਾ ਹੋ ਜਾਣਾ ਸੁਭਾਵਕ ਹੈ ਕਿਉਂ ਜੁ ਪੁਰਾਣਾ ਸਮਾਜ, ਉਸਦਾ ਜੀਵਨ ਦਰਸ਼ਨ ਤੇ ਉਸਦੀਆਂ ਮਾਨਤਾਵਾਂ ਆਪਣਾ ਪ੍ਰਭਾਵ ਗੁਆ ਚੁਕੀਆਂ ਹੁੰਦੀਆਂ ਹਨ, ਉਹਨਾਂ ਵਿਚ ਵਿਚਾਰਕਾਂ ਤੇ ਬੁਧੀਜੀਵੀਆਂ ਦਾ ਵਿਸ਼ਵਾਸ਼ ਨਹੀਂ ਰਹਿੰਦਾ, ਇਸਦੇ ਟਾਕਰੇ ਨਵੇਂ ਸਮਾਜ ਦੇ ਜੀਵਨ ਦਰਸ਼ਨ ਨੂੰ ਅਪਨਾਉਣ ਅਤੇ ਨਵੀਆਂ ਮਾਨਤਾਵਾਂ ਸਥਿਰ ਹੋਣ ਵਿਚ ਕੁਝ ਦੇਰ ਲਗਦੀ ਹੈ। ਸਾਡੀ ਸਿਖਿਆ ਆਦਿ ਬਦੇਸੀ ਭਾਸ਼ਾ 'ਵਿਚ ਹੋਣ ਅਤੇ ਆਮ ਜਨਤਾ ਦੇ ਵਧੇਰੇ ਅਣਪੜ੍ਹ ਹੋਣ ਕਾਰਨ ਸਕ੍ਰਾਂਤੀ ਕਾਲ ਗੈਰ ਜ਼ਰੂਰੀ ਤੌਰ ਤੇ ਲੰਮਾ ਹੋ ਗਿਆ।

ਹੌਲੀ ਹੌਲੀ ਸਾਡੀ ਰਾਜਨੀਤਕ ਚੇਤਨਾ ਹੋਰ ਵਿਕਸਤ ਹੋਈ, ਵਿਵਹਾਰਕ ਗਿਆਨ ਅਤੇ ਅਨੁਭਵ ਵਧਿਆ ਅਤੇ ਅਸੀਂ ਮਾਰਕਸਵਾਦੀ ਦਰਸ਼ਨ ਨੂੰ ਵੀ ਪਹਿਲਾਂ ਨਾਲੋਂ ਵਧੇਰੇ ਸਮ-ਝਿਆ ਹੈ। ਨਵੇਂ ਵਿਚਾਰ ਤੇ ਚਿੰਤਨ ਦੇ ਪ੍ਰਤਿਨਿਧ ਲੇਖਕਾਂ ਅਤੇ ਵਿਚਾਰਕਾਂ ਨੇ, ਜੋ ਸਚ ਮੁਚ ਈਮਾਨਦਾਰ ਹਨ (ਉਹਨਾਂ ਦੀ ਗਿਣਤੀ ਕੋਈ ਘੱਟ ਨਹੀਂ ਹੈ) ਅਤੇ ਜੋ ਲੋਕ-ਹਿਤ ਦੇ ਅੰਦੋਲਨਾਂ ਅਤੇ ਸੰਘਰਸ਼ਾਂ ਵਿਚ ਬਰਾਬਰ ਸਹਿਯੋਗ ਦਿੰਦੇ ਰਹੇ ਹਨ, ਉਹਨਾਂ ਦੇ ਬਹੁਤ ਸਾਰੇ ਸ਼ਰੇਣਿਕ ਵਿਅਕਤੀਵਾਦੀ ਸੰਸਕਾਰ ਝੜ ਚੁਕੇ ਹਨ, ਜਿਸ ਨਾਲ ਉਹਨਾਂ ਦਾ ਮਿਹਨਤਕਸ਼ ਜਨਤਾ ਨਾਲ ਸਬੰਧ ਸਥਾਪਤ ਹੋਇਆ ਹੈ। ਜਾਣੇ ਅਣਜਾਣੇ ਉਹਨਾਂ ਦਾ ਸਾਂਸਕ੍ਰਿਤਕ ਪ੍ਰਪੰਰਾ ਨਾਲ ਸਬੰਧ ਸਥਾਪਤ ਹੋ ਗਿਆ ਹੈ ਜੋ ਦਿਨੋ ਦਿਨ ਦ੍ਰਿੜ ਹੁੰਦਾ ਜਾ ਰਿਹਾ ਹੈ। ਇਸ ਤੋਂ ਬਿਨਾਂ ਸੰਘਰਸ਼ਾਂ ਵਿਚ ਜੂਝ ਰਹੀ ਆਮ ਜਨਤਾ ਦਾ ਬੌਧਿਕ ਪੱਧਰ ਵੀ ਪਹਿਲਾਂ ਨਾਲੋਂ ਕਿਤੇ ਉੱਚਾ ਹੈ ਅਤੇ ਇਸ ਵਿਚ ਤੇਜ਼ੀ ਨਾਲ ਵਾਪਰ ਰਹੀਆਂ ਕੌਮੀ ਤੇ ਕੌਮਾਂਤਰੀ ਘਟਨਾਵਾਂ ਦਾ ਵੀ ਬੜਾ ਦਖਲ ਹੈ। ਅਜਿਹੀ ਸਥਿਤੀ ਵਿਚ ਸਕ੍ਰਾਂਤੀ ਕਾਲ ਅਤੇ ਉਸ ਦੀਆਂ ਗਲਤ ਪ੍ਰਵਿਰਤੀਆਂ ਦਾ ਖਤਮ ਹੋਣਾ ਵੀ ਸੁਭਾਵਿਕ ਹੈ।

ਪ੍ਰੀਵਰਤਣ ਦੀ ਪ੍ਰਕ੍ਰਿਆ ਬਰਾਬਰ ਜਾਰੀ ਰਹਿੰਦੀ ਹੈ। ਉਸ ਦੀ ਰਫਤਾਰ ਕਦੇ ਹੌਲੀ ਤੇ ਕਦੇ ਤੇਜ਼ ਹੁੰਦੀ ਹੈ ਅਤੇ ਉਸ ਦੇ ਗੁਣਾਤਮਕ ਰੂਪ ਧਾਰਨ ਕਰ ਲੈਣ ਦਾ ਵੀ ਕੋਈ ਪਲ ਨਿਸਚਤ ਨਹੀਂ ਹੈ। ਪਰੰਤੂ ਇਹ ਪ੍ਰੀਵਰਤਣ ਸਾਡੇ ਚਿੰਤਨ ਦੁਆਰਾ ਵਿਅਕਤ ਹੁੰਦਾ ਰਹਿੰਦਾ ਹੈ। ਅਸੀਂ ਕੁਝ ਸਾਲ ਪਹਿਲਾਂ ਸਾਹਿਤ ਵਿਚ ਜੋ ਹਿਲਜੁਲ ਮਹਿਸੂਸ ਕੀਤੀ ਸੀ, ਉਹ ਅਸਲ ਵਿਚ ਇਹਨਾਂ ਨਾਕਾਰਤਮਕ ਤੇ ਪ੍ਰਪੰਰਾ-ਵਿਰੋਧੀ ਪ੍ਰਵਿਰਤੀਆਂ ਦੇ ਖਤਮ ਹੋਣ ਦਾ ਐਲਾਨ ਸੀ। ਸਾਡਾ ਚਿੰਤਨ ਵਿਕਾਸ਼ ਦੀ ਸਹੀ ਦਿਸ਼ਾ ਤੇ ਆ ਖੜਾ ਹੋਇਆ ਸੀ, ਪਰ ਅੱਗੇ ਵਧਣ ਵਿਚ ਝਿਜਕ ਰਿਹਾ

ਸੀ, ਸ਼ਾਇਦ ਇਹ ਸੋਚਕੇ ਕਿ ਜਿਵੇਂ ਪਹਿਲਾਂ ਗੁਮਰਾਹ ਹੋਇਆ ਸੀ ਕਿਤੇ ਦੁਬਾਰਾ ਨਾ ਹੋ ਜਾਵੇ।

ਸੰਕੋਚ ਤੇ ਸੰਦੇਹ ਦੀ ਇਸ ਸਥਿਤੀ ਦਾ ਕਾਰਨ ਇਹ ਹੈ ਕਿ ਸਕ੍ਰਾਂਤੀ ਕਾਲ ਦੀਆਂ ਭ੍ਰਾਂਤੀਆਂ ਨੂੰ ਅਸੀਂ ਪੂਰੀ ਤਰ੍ਹਾਂ ਸਮਝਿਆ ਤੇ ਉਹਨਾਂ ਨੂੰ ਦੂਰ ਨਹੀਂ ਕੀਤਾ ਹੈ। ਅਗਾਂਹ ਦਾ ਰਾਹ ਅਜੇ ਵੀ ਸਪਸ਼ਟ ਤੇ ਪੱਧਰਾ ਨਹੀਂ ਹੈ। ਬਦਲੀ ਹੋਈ ਸਥਿਤੀ ਵਿਚ ਪੁਰਾਣੀਆਂ ਭ੍ਰਾਂਤੀਆਂ ਨੇ ਨਵਾਂ ਰੂਪ ਧਾਰਨ ਕਰ ਲਿਆ ਹੈ ਅਤੇ ਸਾਡਾ ਬੁਧੀਜੀਵੀ ਗੁਮਰਾਹੀ ਤੋਂ ਡਰਦਾ ਹੋਇਆ ਵੀ ਗੁਮਰਾਹ ਹੋਣ ਵਿਚ ਹੀ ਆਪਣੀ ਸਫਲਤਾ ਸਮਝ ਰਿਹਾ ਹੈ।

ਉਦਾਹਰਣ ਲਈ ਪ੍ਰਗਤਿਸ਼ੀਲ ਅੰਦੋਲਨ ਵਿਚ ਵਧੇਰੇ ਗਿਣਤੀ ਉਹਨਾਂ ਲੋਕਾਂ ਦੀ ਸੀ ਜੋ ਸਮਾਜ ਦੀਆਂ ਮੰਗਾਂ ਤੇ ਤਕਾਜ਼ਿਆਂ ਤੋਂ ਛੁਟੀ ਨੂੰ ਹੀ ਵਿਅਕਤੀ ਦੀ ਆਜ਼ਾਦੀ ਸਮਝਦੇ ਸਨ। ਇਹ ਲੋਕ ਮੁਖ ਤੌਰ ਤੇ ਫਰਾਇਡਵਾਦੀ ਤੇ ਵਿਅਕਤੀਵਾਦੀ ਸਨ। ਸੰਨ 1949 ਦੇ ਨੇੜੇ ਤੇੜੇ ਇਹੀ ਲੋਕ ਪ੍ਰਗਤਿਸ਼ੀਲ ਅੰਦੋਲਨ ਤੋਂ ਟੁੱਟਕੇ ਪ੍ਰਯੋਗਵਾਦੀ ਬਣੇ ਅਤੇ "ਨਵੀਂ ਕਵਿਤਾ ਗਰੁੱਪ" ਵੀ ਇਸੇ ਵਿਚਾਰਧਾਰਾ ਦੀ ਪ੍ਰਤੀਨਿਧਤਾ ਕਰਦਾ ਹੈ। ਅੱਜ ਦਾ ਮਧ ਸ਼ਰੈਣਿਕ ਬੁਧੀਜੀਵੀ ਇਸ ਵਿਅਕਤੀਵਾਦੀ ਵਿਚਾਰਧਾਰਾ ਤੋਂ ਬਹੁਤ ਪ੍ਰਭਾਵਤ ਹੈ। ਉਸਦਾ ਕਿਸੇ ਗਰੁੱਪ ਨਾਲ ਸਬੰਧ ਹੋਣਾ ਆਵਸ਼ਕ ਨਹੀਂ, ਪਰ ਇਕ ਸਾਧਾਰਨ ਲੇਖਕ ਵੀ ਵੱਡੇ ਤੋਂ ਵੱਡੇ ਰਾਜ ਨੇਤਾ ਤੇ ਵਿਚਾਰਕ ਤੋਂ ਆਪਣੀ ਬੁਧੀ ਨੂੰ ਵੱਡਾ ਸਮਝਣ ਦਾ ਹੰਕਾਰ ਮਨ ਵਿਚ ਪਾਈ ਫਿਰਦਾ ਹੈ। ਉਹ ਕਿਸੇ ਤੋਂ ਵੀ ਕੁਝ ਸਿਖਣ ਲਈ ਤਿਆਰ ਨਹੀਂ ਅਤੇ ਆਲੋਚਕ ਨੂੰ ਘੋਰ ਅਵਗਿਆ ਦੀ ਦ੍ਰਿਸ਼ਟੀ ਤੋਂ ਵੇਖਦਾ ਹੈ। ਉਹ ਕੇਵਲ ਆਪਣੇ ਹੀ ਅਹਿਸਾਸਾਂ ਤੇ ਆਪਣੀ ਹੀ ਹੋਂਦ ਨੂੰ ਯਥਾਰਥ ਤੇ ਯੁਗ ਦਾ ਸੱਚ ਮੰਨਦਾ ਹੈ। ਇਸੇ ਤੋਂ ਉਸਦੀ ਇਹ ਧਾਰਨਾ ਬਣ ਗਈ ਹੈ ਕਿ ਹਰੇਕ ਵਿਅਕਤੀ ਦਾ ਆਪਣਾ ਇਕ ਵਿਸ਼ਿਸ਼ਟ ਦ੍ਰਿਸ਼ਟੀਕੋਣ ਹੁੰਦਾ ਹੈ, ਜਿਸ ਦੇ ਅਧਾਰ ਉਪਰ ਉਹ ਸੱਚ ਨੂੰ ਪ੍ਰਗਟਾਉਂਦਾ ਹੈ।

ਇਹ ਕੋਈ ਨਵੀਂ ਸਮਝ ਜਾਂ ਨਵੀਂ ਵਿਚਾਰਧਾਰਾ ਨਹੀਂ ਹੈ। ਸਗੋਂ ਨਿਘਾਰ ਨੂੰ ਗਏ ਪਛਮ ਦੇ ਮਧ ਸ਼ਰੈਣਿਕ ਬੁਧੀਜੀਵੀਆਂ ਦਾ ਉਹੀ ਪਲਾਇਨਵਾਦੀ ਤੇ ਵਿਅਕਤੀਵਾਦੀ ਦਰਸ਼ਨ ਹੈ, ਜਿਸਨੇ ਨਵੀਆਂ ਪ੍ਰਸਥਿਤੀਆਂ ਵਿਚ ਨਵਾਂ ਰੂਪ ਧਾਰਨ ਕਰ ਲਿਆ ਹੈ। ਸੰਨ 1950 ਤੋਂ ਪਿਛੋਂ ਅਮਰੀਕਾ ਤੇ ਇੰਗਲੈਂਡ ਵਿਚ ਜੋ ਨਵੇਂ ਲੇਖਕ ਪੈਦਾ ਹੋਏ ਹਨ ਉਹਨਾਂ ਦੀ ਨਾਂ ਭੂਤ ਵਿਚ ਸ਼ਰਧਾ ਹੈ ਤੇ ਨਾ ਭਵਿਖ ਵਿਚ ਵਿਸ਼ਵਾਸ਼। ਉਹਨਾਂ ਲਈ ਵਰਤਮਾਨ ਹੋਂਦ ਹੀ ਸਭ ਕੁਝ ਹੈ ਅਤੇ ਆਤਮ ਪ੍ਰਗਟਾ ਹੀ ਉਹਨਾਂ ਦੇ ਸਾਹਿਤ ਦਾ ਪ੍ਰਮੁਖ ਲੱਛਣ ਹੈ। "ਗਿਆਨਉਦੇ" ਦੇ ਸੰਪਾਦਕ ਸ਼ਰਦ ਦੇਵੜਾ ਨੇ ਪਰੋਟੈਸਟ ਦੀ ਭੂਮਿਕਾ ਦੇ ਅਧਾਰ ਉਪਰ ਇਹਨਾਂ ਦੇ ਜੀਵਨ ਦਰਸ਼ਨ ਦੀ ਚਰਚਾ ਕਰਦੇ ਹੋਏ ਲਿਖਿਆ ਹੈ :

"ਅਮਰੀਕਾ ਵਿਚ ਇਹਨਾਂ ਨਵੇਂ ਲੇਖਕਾਂ ਨੂੰ, ਜਿਨ੍ਹਾਂ ਨੇ ਵਰਤਮਾਨ ਦੇ ਘੇਰੇ ਵਿਚ ਹੀ ਆਪਣੇ ਜੀਵਨ ਦਰਸ਼ਨ ਨੂੰ ਸੀਮਤ ਕਰ ਲਿਆ ਹੈ, ਆਹਤ ਪੀੜ੍ਹੀ (ਬੀਟ ਜੈਨਰੇਸ਼ਨ) ਦਾ ਨਾਉਂ ਦਿਤਾ ਗਿਆ ਹੈ ਅਤੇ ਇੰਗਲੈਂਡ ਵਿਚ ਇਹਨਾਂ ਨੂੰ 'ਕਰੋਧੀ ਯੁਵਕ' (ਐਂਗਰੀਯੂਥ) ਕਿਹਾ ਜਾਂਦਾ ਹੈ। ਇਹ 'ਆਹਤ ਪੀੜ੍ਹੀ' ਤੇ ਇਹ 'ਕਰੋਧੀ ਯੁਵਕ' ਮੂਲ ਵਿਚ ਸਮਾਜਿਕ ਘਟਨਾਵਾਂ ਹਨ ਜਿਨ੍ਹਾਂ ਨੇ ਸਾਹਿਤਕ ਪ੍ਰਗਟਾਵਾ ਲਿਆ ਹੈ। ਕਿਉਂਜੁ ਇਹ ਦੋਵੇਂ ਹੀ ਮਧ ਵੀਹਵੀਂ ਸਦੀ ਵਿਚ ਜੀਵਨ ਵਲ ਇਕ ਵਿਸ਼ੇਸ਼ ਦ੍ਰਿਸ਼ਟੀਕੋਣ ਦੀ ਪ੍ਰਤੀਨਿਧਤਾ ਕਰਦੀਆਂ ਹਨ, ਇਹਨਾਂ ਦਾ ਸਾਹਿਤਕ ਕਿਰਦਾਰ ਵੀ

ਸਾਡੇ ਲਈ ਵਿਸ਼ੇਸ਼ ਮਹਤਵ ਰਖਦਾ ਹੈ। ਬਹੁਤ ਸੰਭਵ ਹੈ, ਅੱਗੇ ਚੱਲਕੇ ਇਹੀ ਲੇਖਕ ਇਕ ਮਹਾਨ ਕ੍ਰਾਂਤੀ ਨੂੰ ਜਨਮ ਦੇਣ, ਇਕ ਅਜਿਹੀ ਕ੍ਰਾਂਤੀ ਜੋ ਮਨੁਖ ਨੂੰ "ਇਤਿਹਾਸ ਦੇ ਜੀਵ" ਦੀ ਥਾਂ ਅਹਿਸਾਸਾਂ ਦੇ ਜੀਵ ਵਿਚ ਬਦਲ ਦੇਵੇ—ਇਕ ਅਜਿਹੀ ਕ੍ਰਾਂਤੀ ਜੋ ਆਪਣੀ ਨੀਂਹ ਦੇ ਰੂਪ ਵਿਚ ਹੈਡੇਗਰ ਅਤੇ ਸਾਰਤਰੇ ਦੇ ਅਸਿਤਿਤਵ ਵਾਦੀ ਦਰਸ਼ਨ ਦੀ ਵਰਤੋਂ ਕਰ ਸਕਦੀ ਹੈ। ਕਿਉਂਕਿ ਇਹ ਲੇਖਕ ਵੀ ਆਪਣੇ ਦਾਰਸ਼ਨਕ ਮਸੀਹਾਂ ਵਾਂਗ ਜੀਵਨ ਨੂੰ ਇਕ ਨਿਰੰਤਰ ਚਿੰਤਾ ਦੀ ਸਥਿਤੀ ਦੇ ਰੂਪ ਵਿਚ ਵੇਖਦੇ ਹਨ, ਇਹ ਵੀ ਅਜਿਹਾ ਮੰਨਦੇ ਹਨ ਕਿ ਅੱਜ ਦਾ ਮਨੁਖ ਜੀਵਨ ਵਿਚ ਇਕ ਅਰਥ ਦੀ ਖੋਜ ਵਿਚ ਰੁਝਿਆ ਹੋਇਆ ਹੈ।"

ਸਪਸ਼ਟ ਹੈ ਕਿ ਇਹ ਲੋਕ ਸਾਰਤਰ ਤੇ ਕਾਮੂ ਦੇ ਅਨੁਆਈਂ ਹਨ। ਕਿਸੇ ਭਵਿੱਖ ਦੀ ਕ੍ਰਾਂਤੀ ਵਿਚ ਅਵੱਲ ਤਾਂ ਉਹਨਾਂ ਦਾ ਵਿਸ਼ਵਾਸ ਨਹੀਂ, ਜੇ ਕੋਈ ਕ੍ਰਾਂਤੀ ਹੋਈ ਤਾਂ ਉਹ ਸਮਾਜਿਕ ਜਾਂ ਰਾਜਨੀਤਕ ਨਹੀਂ ਸਗੋਂ ਨੈਤਿਕ ਹੋਵੇਗੀ ਜਿਸਦੀ ਅਗਵਾਈ ਉਹ ਖੁਦ ਕਰਨਗੇ। ਜੇ ਇਸ ਦਰਸ਼ਨ ਦਾ ਇਤਿਹਾਸਕ ਵਿਸ਼ਲੇਸ਼ਨ ਕੀਤਾ ਜਾਵੇ ਤਾਂ ਪਤਾ ਲੱਗੇਗਾ ਕਿ ਉਹ ਮੌਤ ਦੇ ਭੈ ਤੋਂ ਆਪਣੇ ਹੀ ਅੰਦਰ ਸਿਮਟ ਰਹੇ ਵਿਅਕਤੀ ਦਾ ਰੌਲਾ ਹੈ। ਉਹ ਭੈ ਕੀ ਹੈ, ਉਸ ਉਪਰ ਗਿਆਨ-ਉਦੇ ਦੇ ਇਸੇ ਅੰਕ ਦੇ ਇਸੇ ਲੇਖ ਵਿਚ ਇਉਂ ਚਾਨਣਾ ਪਾਇਆ ਗਿਆ ਹੈ :

"——ਆਧੁਨਿਕ ਜੀਵਨ ਦੀ ਇਸ ਸਾਮਾਨਯ ਤੇ ਦਰੁਸਤ ਜਿਹੀ ਜਾਪਦੀ ਵਿਸ਼ਾਲ ਇਮਾਰਤ ਵਿਚ ਚਿੰਤਾ ਦੇ ਚਿੰਨ੍ਹ ਵੀ ਦ੍ਰਿਸ਼ਟੀਗੋਚਰ ਹੋਣ ਲੱਗੇ ਹਨ—ਹਰਿਕ ਦਿਨ ਇਸਦਾ ਕੋਈ ਕੋਈ ਹਿੱਸਾ ਟੁੱਟਕੇ ਡਿਗਦਾ ਵਿਖਾਈ ਦਿੰਦਾ ਹੈ। ਇਹ ਠੀਕ ਹੈ ਕਿ ਮਨੁਖ ਆਪਣੇ ਨਿਤ ਦਿਹਾੜੀ ਦੇ ਕੰਮਾਂ ਨੂੰ ਕਰਦੇ ਸਮੇਂ ਨਿਸ਼ਚਿੰਤਤਾ ਦਾ ਨਕਾਬ ਚਿਹਰੇ ਉਪਰ ਚੜ੍ਹਾਈ ਰੱਖਦਾ ਹੈ, ਪਰ ਨਾਲ ਹੀ ਇਸ ਲਗਾਤਾਰ ਟੁੱਟਦੇ ਜੀਵਨ ਵਲ ਉਹ ਪੂਰਨ ਤੌਰ ਤੇ ਅੱਖਾਂ ਨੂੰ ਬੰਦ ਵੀ ਨਹੀਂ ਕਰ ਸਕਦਾ, ਸਿੱਟਾ ਇਹ ਕਿ ਮਨੁਖ ਆਪਣੇ ਅੰਦਰ ਹੀ ਅੰਦਰ ਹੌਲੀ ਹੌਲੀ ਵਧ ਤੋਂ ਵਧ ਖੰਡਿਤ ਹੁੰਦਾ ਜਾ ਰਿਹਾ ਹੈ। ਉਹ ਆਪਣੇ ਚਾਰੇ ਪਾਸੇ ਫੈਲਦੀ ਅਵਿਵਸਥਾ ਦੇ ਆਸਾਰ ਵੇਖਦਾ ਹੈ ਅਤੇ ਫਲ ਸਰੂਪ ਉਹ ਮਹਿਸੂਸ ਕਰਦਾ ਹੈ ਆਪਣੇ ਆਪ ਦੀ ਨਗਨਤਾ ਤੇ ਨਿਪੁੰਸਕਤਾ, ਆਪਣੀ ਨਿਰਾਰਥਕਤਾ। ਉਹ ਅਨੁਭਵ ਕਰਦਾਹੈ ਕਿ ਸਮਾਂ ਆਪਣੇ ਅੰਦਰ ਹੀ ਸਿਮਟਦਾ ਜਾ ਰਿਹਾ ਹੈ,ਭੂਤ ਦੀ ਕੋਈ ਸਾਰਥਕਤਾ ਨਹੀਂ ਅਤੇ ਭਵਿਖ ਉਸਦੇ ਨਿਯੰਤਰਣ ਤੋਂ ਦੂਰ ਹਟਦਾ ਜਾ ਰਿਹਾ ਹੈ। ਕੇਵਲ ਵਰਤਮਾਨ ਪਲ ਹੀ ਅਜਿਹਾ ਹੈ ਜੋ ਉਸ ਲਈ ਅਰਥ ਰੱਖ ਸਕਦਾ ਹੈ, ਉਹੀ ਅਜਿਹਾ ਹੈ ਜਿਸ ਉਪਰ ਉਹ ਅਧਿਕਾਰ ਰੱਖ ਸਕਦਾ ਹੈ।"

ਹਕੀਕਤ ਇਹ ਹੈ ਕਿ ਮਧ ਸ਼੍ਰੇਣੀ ਨੂੰ ਪੂੰਜੀਵਾਦ ਨੇ ਪੈਦਾ ਕੀਤਾ ਹੈ। ਅੱਜ ਦੀ ਇਤਿਹਾਸਕ ਸਥਿਤੀ ਵਿਚ ਜਦ ਪੂੰਜੀਵਾਦੀ ਸਮਾਜਕ ਵਿਵਸਥਾ ਤੇਜ਼ੀ ਨਾਲ ਟੁੱਟ ਰਹੀ ਹੈ ਤਾਂ ਉਹਦੇ ਨਾਲ ਮਧ ਵਰਗੀ ਬੁਧੀਜੀਵੀ ਨੂੰ ਆਪਣੀ ਹੋਂਦ ਵੀ ਤੇਜ਼ੀ ਨਾਲ ਟੁਟਦੀ ਤੇ ਮਿਟਦੀ ਦਿਖਾਈ ਦਿੰਦੀ ਹੈ। ਉਹ ਪੂੰਜੀਵਾਦੀ ਸਮਾਜ ਉਪਰੰਤ ਉਸਦੀ ਸਭਿਅਤਾ ਤੇ ਨੈਤਿਕਤਾ ਦਾ ਭਾਵੇਂ ਕਿੰਨਾ ਹੀ ਸਖਤ ਆਲੋਚਕ ਕਿਉਂ ਨਾ ਹੋਵੇ, ਕਿਉਂਕਿ ਇਸ ਵਿਵਸਥਾ ਵਿਚ ਉਸਦੇ ਆਪਣੇ ਸੁਪਨੇ ਵੀ ਪੂਰੇ ਨਹੀਂ ਹੁੰਦੇ, ਪਰੰਤੂ ਸ਼੍ਰੇਣਿਕ ਸੁਭਾਵ ਕਾਰਨ ਉਸਦੀ ਹਮਦਰਦੀ ਮਿਹਨਤਕਸ਼ ਸ਼੍ਰੇਣੀ ਨਾਲ ਨਹੀਂ ਪੂੰਜੀਵਾਦੀ ਸ਼ੋਸ਼ਕ ਵਰਗ ਨਾਲ ਹੁੰਦੀ ਹੈ। ਇਸ ਲਈ ਆਧੁਨਿਕ ਪੂੰਜੀਵਾਦੀ ਸਮਾਜ ਨੂੰ ਜਿੰਨੀ ਤੇਜ਼ੀ ਨਾਲ ਟੁਟਦੇ ਮਿਟਦੇ ਵਖ ਰਿਹਾ ਹੈ ਉਹ ਅੰਦਰੋਂ ਹੀ ਅੰਦਰੋਂ ਉਨਾਂ ਹੀ ਵਧੇਰੇ ਖੰਡਿਤ ਹੁੰਦਾ

ਜਾ ਰਿਹਾ ਹੈ ।

ਦੂਸਰਾ ਕਾਰਣ ਇਹ ਹੈ ਕਿ ਮਧ ਵਰਗੀ ਬੁਧੀਜੀਵੀ ਲੱਖਾਂ ਕਰੋੜਾਂ ਅਪੜ੍ਹ ਤੇ ਲਤਾੜੇ ਲੋਕਾਂ ਨਾਲ, ਜਿਹਨਾਂ ਨੂੰ ਉਹ ਭੀੜ (mob) ਦਾ ਨਾਉਂ ਦਿੰਦਾ ਹੈ, ਆਪਣੀ ਤੁਲਨਾ ਕਰਕੇ ਆਪਣੀ ਸਮਾਜਕ ਮਹਤਤਾ ਨੂੰ ਮਾਪਦਾ ਅਤੇ ਇਸੇ ਤੋਂ ਆਪਣੀ ਹਉਮੈ ਘੜਦਾ ਹੈ । ਪਰ ਅਜ ਦੀ ਰਾਜਨੀਤੀ ਇਹਨਾਂ ਅਪੜ੍ਹ ਤੇ ਦਰਿੱਦਰ ਲੋਕਾਂ ਨੂੰ ਕਿਸਾਨ ਸਭਾਵਾਂ, ਮਜ਼ਦੂਰ ਯੂਨੀਅਨਾਂ ਤੇ ਰਾਜਸੀ ਪਾਰਟੀਆਂ ਵਿਚ ਸੰਗਠਤ ਕਰਕੇ ਭਾਵੀ ਕ੍ਰਾਂਤੀ ਦੇ ਮੁਢਲੇ ਦੂਤ, ਨਵੇਂ ਸਮਾਜ ਤੇ ਨਵੀਂ ਸੰਸਕ੍ਰਿਤੀ ਦੇ ਨਿਰਮਾਤਾ ਅਤੇ ਆਗੂ ਬਣਾ ਰਹੀ ਹੈ । ਜਿਉਂ ਜਿਉਂ ਭੀੜ ਘਟ ਰਹੀ ਹੈ ਉਸਦਾ ਆਪਣੀ ਹਉਂ—ਆਪਣਾ ਅਸਤਿਤਵ ਵੀ ਛੋਟਾ ਹੁੰਦਾ ਦਿਖਾਈ ਦੇ ਰਿਹਾ ਹੈ । ਇਉਂ ਵਰਤਮਾਨ ਰਾਜਨੀਤੀ ਤੋਂ ਦੂਰ ਭਜਣਾ ਅਤੇ ਉਸ ਦੁਆਰਾ ਆਉਣ ਵਾਲੀ ਸਮਾਜਕ ਕ੍ਰਾਂਤੀ ਨੂੰ ਅਸਵੀਕਾਰ ਕਰਨਾ ਵੀ ਉਸਦੇ ਸ਼ਰੇਣੀ ਸੁਭਾਅ ਦਾ ਹੀ ਇਕ ਪੱਖ ਹੈ ।

ਇਸ ਲਈ ਅਮਰੀਕਾ ਦੀ "ਆਹਤ ਪੀੜੀ" ਅਤੇ ਇੰਗਲੈਂਡ ਦੇ "ਕਰੋਧੀ ਯੁਵਕ" ਦੇ ਚਿੰਤਨ ਵਿਚ ਜੋ ਥੋੜਾ ਬਹੁਤ ਅੰਤਰ ਹੈ, ਉਹ ਦੋਵਾਂ ਦੇਸ਼ਾਂ ਦੀ ਭੌਤਿਕ ਪ੍ਰਸਥਿਤੀ ਦਾ ਅੰਤਰ ਹੈ । ਪਰ ਇਹਨਾਂ ਦੋਨਾਂ ਦੇ ਦਰਸ਼ਨ ਤੇ ਚਿੰਤਨ ਦਾ ਦੁਖਾਂਤ ਇਹ ਹੈ ਕਿ ਇਹ ਲੁਟ ਖਸੁਟ ਉਪਰ ਅਧਾਰਤ ਆਪਣੇ ਆਧੁਨਿਕ ਸਮਾਜ ਨੂੰ ਮਿਟਦਾ ਤਾਂ ਵੇਖ ਰਹੇ ਹਨ, ਪਰ ਉਸਦੇ ਗਰਭ ਵਿਚੋਂ ਜੋ ਨਵਾਂ ਸਮਾਜ, ਨਵਾਂ ਮਾਨਵ ਜਨਮ ਲੈ ਰਿਹਾ ਹੈ, ਉਸਨੂੰ ਉਹ ਦੇਖਦੇ ਹੋਏ ਵੀ ਸਵੀਕਾਰ ਨਹੀਂ ਕਰਦੇ । ਸਵੀਕਾਰ ਕਰ ਹੀ ਨਹੀਂ ਸਕਦੇ ਕਿਉਂਕਿ ਉਹਨਾਂ ਦਾ ਉਚ ਮਨੁਖ ਜੋ ਹੁਣ ਤਕ ਇਤਿਹਾਸ ਦਾ ਨਾਇਕ ਬਣਿਆ ਰਿਹਾ ਹੈ, ਭੀੜ ਵਿਚ ਲੁਪਤ ਹੋ ਜਾਵੇਗਾ, ਵਿਅਕਤੀ ਦੀ ਆਜ਼ਾਦੀ ਦਾ ਨਾਅਰਾ ਵੀ ਇਸੇ ਭੈ ਤੋਂ—ਹਉਂ ਦੀ ਰਖਿਆ ਦੇ ਵਿਚਾਰ ਤੋਂ ਉਤਪੰਨ ਹੋਇਆ ਹੈ ।

ਆਜ਼ਾਦੀ ਤੋਂ ਪਿਛੋਂ ਸਾਡੇ ਦੇਸ ਵਿਚ ਵੀ ਨੈਤਿਕ ਕੀਮਤਾਂ ਦਾ ਨਿਘਾਰ ਬੜੀ ਤੇਜ਼ੀ ਨਾਲ ਹੋਇਆ ਹੈ । ਕਾਰਣ ਇਹ ਕਿ ਸਥਿਤੀ ਕੇਵਲ ਏਨੀ ਹੀ ਬਦਲੀ ਹੈ ਕਿ ਜਾਹਨ ਦੀ ਥਾਂ ਗੋਵਿੰਦ ਗੱਦੀ ਉਤੇ ਬੈਠ ਗਿਆ ਹੈ । ਸਰਕਰੀ ਆਗੂ ਰੱਟ ਚਾਹੇ ਸਮਾਜਵਾਦੀ ਸਮਾਜ ਦੇ ਨਿਰਮਾਣ ਦੀ ਲਾ ਰਹੇ ਹਨ, ਪਰ ਹਕੀਕਤ ਇਹ ਹੈ ਕਿ ਸਾਡੀ ਸਰਕਾਰ ਵੱਡੇ ਪੂੰਜੀਪਤੀਆਂ ਤੇ ਜਾਗੀਰਦਾਰਾਂ ਦੀ ਸਰਕਾਰ ਹੈ ਅਤੇ ਉਹ ਹਰ ਪਰਕਾਰ ਦੀ ਲੁਟ ਖਸੁਟ ਤੇ ਭ੍ਰਿਸ਼ਟਾਚਾਰ ਨੂੰ ਅੱਗੇ ਖੜ ਰਹੀ ਹੈ । ਮੁੱਠੀ ਭਰ ਧਨੀ ਪਰਵਾਰਾਂ ਨੇ ਵੱਡੀਆਂ ਵੱਡੀਆਂ ਕੰਪਨੀਆਂ ਬਣਾਕੇ ਆਜ਼ਾਦੀ ਪਿਛੋਂ ਕਮਾਈ ਹੋਈ ਦੇਸ ਦੀ ਸਾਰੀ ਦੋਲਤ ਉਪਰ ਕਬਜ਼ਾ ਕਰ ਲਿਆ ਹੈ, ਇਹ ਲੋਕ ਬੈਂਕਾਂ ਦੇ ਮਾਲਿਕ ਹਨ, ਅਖਬਾਰ ਵੀ ਇਹੀ ਚਲਾਉਂਦੇ ਹਨ, ਇੰਗਲੈਂਡ, ਅਮਰੀਕਾ ਤੇ ਜਰਮਨੀ ਦੇ ਅਜਾਰੇਦਾਰ ਨੂੰ ਲਿਆਕੇ ਸਨਅਤ ਅਤੇ ਕੰਪਨੀਆਂ ਇਸ ਢੰਗ ਨਾਲ ਚਲਾਉਂਦੇ ਹਨ ਕਿ ਕਰੋੜਾਂ ਰੁਪਏ ਚੋਰੀ ਦਾ ਮੁਨਾਫਾ ਹੁੰਦਾ ਹੈ । ਬਦੇਸ਼ੀ ਅਜਾਰੇਦਾਰ ਆਪਣੇ ਹਿਸੇਦਾਰਾਂ ਦੇ ਨਾਉਂ ਸੈਂਕੜੇ ਰੁਪਏ ਹਿੰਦੁਸਤਾਨ ਵਿਚੋਂ ਲੈ ਜਾਂਦੇ ਹਨ ।

ਮਤਲਬ ਇਹ ਕਿ ਜਨਤਾ ਦੀ ਲੁਟ ਖਸੁਟ ਬਦਸਤੂਰ ਜਾਰੀ ਹੈ । ਬੁਰਜੂਆ ਸ਼ਰੇਣੀ ਅੰਗਰੇਜ਼ ਸਾਮਰਾਜਵਾਦ ਦੇ ਵਿਰੁਧ ਇਸ ਲਈ ਲੜਦੀ ਸੀ ਕਿ ਉਹ ਇਸ ਲੁਟ ਖਸੁਟ ਵਿਚ ਵੱਡੀ ਹਿੱਸੇਦਾਰ ਬਣਨ ਦੀ ਆਜ਼ਾਦੀ ਚਾਹੁੰਦੀ ਸੀ । ਉਹ ਆਜ਼ਾਦੀ ਉਸਨੂੰ ਮਿਲ ਗਈ ਹੈ । ਜਦ ਤਕ ਉਸਨੂੰ ਆਜ਼ਾਦੀ ਨਹੀਂ ਮਿਲੀ ਸੀ ਉਹ ਸੁਤੰਤਰਤਾ ਸੰਗਰਾਮ ਵਿਚ ਜਨਤਾ ਦਾ ਸਹਿਯੋਗ ਪਰਾਪਤ

ਕਰਨ ਲਈ ਜਨਤਾ ਦੀ ਸੰਘਰਸ਼ ਭਾਵਨਾ ਨੂੰ ਕਿਸੇ ਹੱਦ ਤਕ ਉਭਾਰਦੀ ਸੀ। ਜਨਤਾ ਨੂੰ ਸੰਘਰਸ਼ਾਂ ਦੀ ਪਰੇਰਣਾ ਆਦਰਸ਼ਾਂ ਤੇ ਪਰੰਪਰਾਵਾਂ ਤੋਂ ਮਿਲਦੀ ਹੈ, ਇਸ ਲਈ ਇਤਿਹਾਸ ਦੀਆਂ ਕ੍ਰਾਂਤੀਕਾਰੀ ਪਰੇਰਣਾਮਈ ਘਟਨਾਵਾਂ ਨੂੰ ਉਭਾਰਿਆ ਜਾਂਦਾ ਸੀ। ਹੁਣ ਸੰਘਰਸ਼ ਦੀ ਭਾਵਨਾ ਨੂੰ ਉਭਾਰਨਾ ਖੁਦ ਇਸ ਸ਼ਰੇਣੀ ਦੇ ਆਪਣੇ ਹਿਤ ਵਿਚ ਨਹੀਂ ਹੈ, ਸਥਿਤੀ ਬਿਲਕੁਲ ਬਦਲ ਚੁਕੀ ਹੈ। ਉਹ ਜਨਤਾ ਦੀ ਲੁਟ ਖਸੁਟ ਵਿਚ ਘਰੇਲੂ ਸਾਮੰਤਵਾਦ ਤੇ ਬਦੇਸ਼ੀ ਸਾਮਰਾਜਵਾਦ ਦੀ ਵੱਡੀ ਭਾਈਵਾਲ ਹੈ। ਇਸ ਲਈ ਸਾਡਾ ਇਹ ਬੁਰਜੁਆ ਪਰੈਸ ਜੋ ਸੁਤੰਤਰਤਾ ਸੰਗਰਾਮ ਦੇ ਦਿਨਾਂ ਵਿਚ, ਬੁਰਜੁਆ ਢੰਗ ਨਾਲ ਹੀ, ਆਦਰਸ਼ਾਂ ਤੇ ਪਰੰਪਰਾ ਨੂੰ ਉਭਾਰਦਾ ਸੀ, ਹੁਣ ਆਦਰਸ਼ਹੀਣਤਾ ਤੇ ਅਸ਼ਰਧਾ ਫੈਲਾਕੇ ਸੰਘਰਸ਼ ਦੀ ਭਾਵਨਾ ਨੂੰ ਨਸ਼ਟ ਕਰਨ ਵਿਚ ਹੀ ਆਪਣੀ ਭਲਾਈ ਸਮਝਦਾ ਹੈ। ਅਸਤਿਤਵਵਾਦੀ ਤੇ ਪਰਯੋਗਵਾਦੀ ਆਦਿ ਜਾਣੇ ਅਣਜਾਣੇ ਇਹੀ ਰੋਲ ਅਦਾ ਕਰਦੇ ਹਨ। ਇਸ ਲਈ ਉਰਦੂ ਵਿਚ ਜੋ ਪਰੰਪਰਾ ਵਿਰੋਧੀ ਤੇ ਸਮਾਜ-ਵਿਰੋਧੀ ਪ੍ਰਵਿਰਤੀਆਂ 1930 ਦੇ ਦਹਾਕੇ ਵਿਚ ਆਈਆਂ ਸਨ, ਹਿੰਦੀ ਵਿਚ ਸੰਨ 1950 ਪਿਛੋਂ ਤੇਜ਼ੀ ਨਾਲ ਵਿਗਸੀਆਂ ਹਨ। ਕਾਰਣ ਬੁਰਜੁਆ ਅਜ਼ਾਰੇਦਾਰ ਪਰੈਸ ਤੋਂ ਉਹਨਾਂ ਨੂੰ ਹਲਾਸ਼ੇਰੀ ਮਿਲਦੀ ਹੈ। ਸੁਤੰਤਰਤਾ ਸੰਗਰਾਮ ਦੇ ਦਿਨਾਂ ਵਿਚ ਅਗੇਯ ਤੇ ਇਲਾਚੰਦਰ ਜੋਸ਼ੀ ਪਿਛੇ ਰਹੇ ਤੇ ਮਾਨਤਾ ਪਾਉਣ ਲਈ ਕਾਫੀ ਦੇਰ ਤਕ ਪ੍ਰਗਤਿਸ਼ੀਲਾਂ ਨਾਲ ਚਲਦੇ ਰਹੇ, ਪਰ ਆਜ਼ਾਦੀ ਪਿਛੋਂ ਜਿੰਨੀ ਤੇਜ਼ੀ ਨਾਲ 'ਪ੍ਰਗਤਿਸ਼ੀਲਾਂ' ਦੇ ਬੁਰਜੁਆ ਚਿਹਰੇ ਨੰਗੇ ਹੋਏ ਅਤੇ ਸੰਗਠਨ ਦਾ ਵਿਗਠਨ ਹੋਇਆ, ਉਨੀ ਹੀ ਤੇਜ਼ੀ ਨਾਲ ਅਗੇਯ ਦੇ ਅਨੁਆਈਆਂ ਅਰਥਾਤ ਅਸਤਿਤਵ-ਵਾਦੀਆਂ ਦੀ ਭੀੜ ਵਧੀ। ਭਾਵੇਂ ਸਾਹਿਤਕਾਰਾਂ ਦੇ ਸੰਗਠਨ ਵਿਚ ਉਹਨਾਂ ਦਾ ਵਿਸ਼ਵਾਸ਼ ਨਹੀਂ, ਪਰ ਉਹਨਾਂ ਦੇ ਅਸਤਿਤਵ ਦੇ ਤੁਫੈਲ ਗੁਠਬਾਜ਼ੀ ਦਾ ਰੋਗ ਪਲੇਗ ਵਾਂਗ ਵਧਿਆ। ਇਸ ਰੋਗ ਨੂੰ ਉਹਨਾਂ ਨੇ 'ਨਵੀਂ ਕਵਿਤਾ' ਤੇ 'ਨਵੀਂ ਕਹਾਣੀ' ਦਾ ਨਾਉਂ ਦਿਤਾ ਹੈ। ਕਹਿਣਾ ਇਹਨਾਂ ਦਾ ਇਹ ਹੈ ਕਿ ਸਾਥੋਂ ਪਹਿਲਾਂ ਦੇ ਲੇਖਕਾਂ ਨੂੰ ਜਿਸ ਯੁਗ ਚੇਤਨਾ ਦਾ ਗਿਆਨ ਨਾ ਹੋਇਆ, ਉਹ ਸਾਨੂੰ ਹੋਇਆ ਹੈ। ਪਰ ਇਸ ਯੁਗ ਚੇਤਨਾ ਦੇ ਸਿੱਕੇ ਨੂੰ ਜੇ ਕੁਰੇਦਕੇ ਵੇਖਿਆ ਜਾਵੇ ਤਾਂ ਇਸ ਉਪਰ ਸਾਰਤਰੇ ਅਤੇ ਕਾਮੂੰ ਦੇ ਨਾਉਂ ਉਕਰੇ ਮਿਲਣਗੇ। ਜਿਹਨਾਂ ਵਿਚਾਰਾਂ ਨੂੰ ਉਹ ਮੌਲਿਕ ਕਹਿੰਦੇ ਹਨ, ਪਛਮ ਦੇ ਨਿਘਾਰ ਨੂੰ ਗਏ ਪੂੰਜੀ-ਵਾਦ ਨੇ ਉਹਨਾਂ ਦਾ ਥੋਕ ਉਤਪਾਦਨ ਕੀਤਾ ਹੈ। ਉਸ ਦੁਕਾਨ ਦੇ ਇਹ ਲੋਕ ਛੋਟੇ ਸੇਲਜ਼ਮੈਨ ਹਨ।

ਇਸ ਯੁਗ ਚੇਤਨਾ ਨੇ ਜਿਹਨਾਂ 'ਨਵੇਂ ਸੰਦਰਭਾਂ' ਦੀ ਖੋਜ ਕੀਤੀ ਹੈ ਜੇ ਉਹਨਾਂ ਦਾ ਸਿਧਾਂਤਕ ਵਿਸ਼ਲੇਸ਼ਨ ਕੀਤਾ ਜਾਵੇ ਤਾਂ ਉਹਨਾਂ ਦਾ ਪੁਰਾਣਾਪਣ ਅਤੇ ਉਹਨਾਂ ਵਿਚ ਮੌਜੂਦ ਪਲਾਇਨਵਾਦੀ ਤੇ ਅਰਾਜਕਤਾਵਾਦੀ ਪ੍ਰਵਿਰਤੀਆਂ ਸਹਿਜੇ ਹੀ ਪ੍ਰਗਟ ਹੋ ਜਾਂਦੀਆਂ ਹਨ। ਉਦਾਹਰਣ 'ਵਜੋਂ ਨਵੀਂ ਕਹਾਣੀ' ਗੁਟ ਦੇ ਆਗੂ ਮੋਹਨ ਰਾਕੇਸ਼ ਦੀ 'ਮਿਸ ਪਾਲ' ਤੇ 'ਸੁਹਾਗਣ' ਕਹਾਣੀਆਂ ਕਲਾ ਦੀ ਦ੍ਰਿਸ਼ਟੀ ਤੋਂ ਸਚ ਮੁਚ ਸਫਲ ਕਹਾਣੀਆਂ ਹਨ, ਪਰ ਵਿਸ਼ੇ ਦੀ ਦ੍ਰਿਸ਼ਟੀ ਤੋਂ ਸਮਾਜ ਵਿਰੋਧੀ ਹਨ ਕਿਉਂਕਿ ਉਹਨਾਂ ਦੁਆਰਾ ਸਮਾਜਕ ਜੀਵਨ ਤੇ ਖੁਦ ਮਨੁਖ ਵਿਚ ਅਸ਼ਰਧਾ ਪੈਦਾ ਹੁੰਦੀ ਹੈ। "ਬੱਸ ਸਟਾਪ ਉਪਰ ਇਕ ਰਾਤ" ਤੇ "ਮਲਵੇ ਦਾ ਆਦਮੀ" ਜੇਮਜ਼ ਜਾਈਸ ਦੀ ਸ਼ੈਲੀ ਵਿਚ ਲਿਖੀਆਂ ਹੋਈਆਂ ਕਹਾਣੀਆਂ ਹਨ ਅਤੇ ਕ੍ਰਿਸ਼ਨ ਚੰਦਰ ਵਲੋਂ ਵੀਹ ਵਰ੍ਹੇ ਪਹਿਲਾਂ ਲਿਖੀਆਂ ਗਈਆਂ "ਗੁਰਦੇ ਦਾ ਦਰਦ" ਅਤੇ "ਚਿੜੀਏ ਦਾ ਗੋਲਾ" ਤੋਂ

ਰਤਾ ਵੀ ਭਿੰਨ ਨਹੀਂ ਹਨ। ਉਸ ਤੋਂ ਬਿਨਾਂ ਉਸਨੇ ਜੋ ਚੀਜ਼ਾਂ ਲਿਖੀਆਂ ਹਨ ਉਹ ਰੇਖਾ ਚਿਤਰ ਅਥਵਾ ਰੀਪੋਰਤਾਜ ਹਨ। ਕਹਾਣੀ ਦਾ ਉਹਨਾਂ ਵਿਚ ਇਕ ਵੀ ਗੁਣ ਤੱਤ ਨਹੀਂ ਹੈ। ਉਸਦੇ "ਹਨੇਰੇ ਬੰਦ ਕਮਰੇ" ਦੀ ਚਾਰ ਦੋਸਤਾਂ ਨੇ ਬਹੁਤ ਹਵਾ ਬੰਨ੍ਹੀ, ਪਰ ਹਜ਼ਾਰ ਕੋਸ਼ਿਸ਼ ਦੇ ਬਾਵਜੂਦ ਉਹ ਜੰਮ ਨਹੀਂ ਸਕਿਆ। ਕਾਰਣ ਉਹ ਪਛਮ ਦੇ ਨਿਘਾਰ ਨੂੰ ਗਏ ਸਾਹਿਤ ਦੀ ਜੂਠ ਮਾਤਰ ਹੈ। ਸਾਰਤਰੇ ਨੇ ਆਪਣੇ ਨਾਟਕ (In Camera) (ਕੈਮਰਾ ਵਿਚ) ਵਿਚ ਨਰਕ ਦਾ ਜੋ ਚਿਤਰਨ ਕੀਤਾ ਹੈ ਉਹ ਇਹ ਹੈ ਕਿ ਦੋ ਇਸਤਰੀਆਂ ਤੇ ਇਕ ਪੁਰਸ਼ ਇਕ ਕਮਰੇ ਵਿਚ ਬੰਦ ਇਕ ਦੂਜੇ ਨੂੰ ਗੱਲਾਂ ਨਾਲ ਵਿੰਨ੍ਹਦੇ ਰਹਿੰਦੇ ਹਨ। ਹਰਵੰਸ਼, ਨੀਲਮਾ ਤੇ ਮਧਸੂਦਨ ਵੀ ਸਾਰਤਰ ਹੀ ਦੇ ਬੀਮਾਰ ਪਾਤਰ ਹਨ ਅਤੇ ਉਹ ਵੀ ਹਨੇਰੇ ਬੰਦ ਕਮਰੇ ਵਿਚ ਬੋਲਾਂ ਦੀ ਤਲਖੀ ਨਾਲ ਇਕ ਦੂਜੇ ਨੂੰ ਵਿੰਨ੍ਹਦੇ ਰਹਿੰਦੇ ਹਨ। ਅਵਚੇਤਨ ਕਰਮ ਨਾਲ ਹੋਣ ਵਾਲੇ ਸਾਰਥਕ ਪਰਯੋਗਾਂ ਦੀ ਹਕੀਕਤ ਇਹ ਹੈ ਕਿ ਇਹ ਲੋਕ ਮਨੁਖ ਵਿਚ ਹੀਣਤਾ ਤੇ ਨਿਰਾਸ਼ਤਾ ਦੀ ਭਾਵਨਾ ਪੈਦਾ ਕਰਕੇ ਸੰਘਰਸ਼ ਤੇ ਸੰਗਠਨ ਦਾ ਆਧਾਰ ਹੀ ਖਤਮ ਕਰ ਦੇਣਾ ਚਾਹੁੰਦੇ ਹਨ ਤੇ ਇਹ ਬੁਰਜੂਆ ਸ਼ਰੇਣੀ ਦੀ ਚੇਤੰਨ ਸੇਵਾ ਹੈ।

ਇਤਿਹਾਸਕ ਤੇ ਸਾਂਸਕ੍ਰਿਤਕ ਪਰੰਪਰਾ ਤੋਂ ਬਗਾਵਤ ਕਰਕੇ ਚਲਣ ਵਾਲੇ ਪ੍ਰਗਤਿਵਾਦੀ ਆਲੋਚਕਾਂ ਹਥੋਂ ਮਾਰਕਸਵਾਦ ਦਾ ਬੁਰਾ ਹਸ਼ਰ ਹੋਇਆ ਹੈ, ਨਹੀਂ ਤਾਂ ਇਸ ਅਮੂਰਤ ਚਿੰਤਨ ਨੂੰ ਜਿਸਨੇ ਦ੍ਰਿਸ਼ਟੀਕੋਣ ਦੇ ਅਭਾਵ ਨੂੰ ਹੀ ਦ੍ਰਿਸ਼ਟੀਕੋਣ ਮੰਨ ਰਖਿਆ ਹੈ ਅਤੇ ਜਿਸਨੇ ਕਵਿਤਾ ਨੂੰ ਅਕਵਿਤਾ, ਕਹਾਣੀ ਨੂੰ ਅਕਹਾਣੀ ਅਤੇ ਨਾਟਕ ਨੂੰ ਅਨਾਟਕ ਬਣਾ ਦਿਤਾ ਹੈ ਅਤੇ ਜੋ ਪਛਮੀ ਸਾਹਿਤ ਦੀ ਘੋਰ ਵਿਅਕਤੀਵਾਦੀ ਅਤੇ ਨਿਘਰੀ ਹੋਈ ਧਾਰਾ ਹੈ ਉਸਨੂੰ ਲੋਕ ਹਿਤੈਸ਼ੀ ਬੁਧੀਜੀਵੀ ਤੇ ਸਿਆਣੇ ਪਾਠਕ ਕਦਾਚਿਤ ਸਵੀਕਾਰ ਨਹੀਂ ਕਰ ਸਕਦੇ।

ਅਮੂਰਤ ਮਾਨਵ ਦਾ ਦੁਨੀਆ ਵਿਚ ਕੋਈ ਅਸਤਿਤਵ ਨਹੀਂ ਹੈ। ਜਿਸ ਤਰ੍ਹਾਂ ਸਮਾਜ ਸ਼ਰੇਣੀਆਂ ਵਿਚ ਵੰਡਿਆ ਹੋਇਆ ਹੈ, ਬੁਧੀਜੀਵੀ ਵੀ ਜਾਣੇ ਅਣਜਾਣੇ ਸ਼ਰੇਣੀਆਂ ਵਿਚ ਵੰਡੇ ਹੋਏ ਹਨ। ਨਾ ਨਿਰਪੇਖ ਪ੍ਰਤਿਭਾ ਹੈ, ਨਾ ਨਿਰਪੇਖ ਸੱਚ ਹੈ ਤੇ ਨਾ ਨਿਰਪੇਖ ਈਮਾਨਦਾਰੀ ਹੈ। ਜੋ ਲੇਖਕ ਬੁਰਜੂਆ ਜਾਂ ਪਰੋਲਤਾਰੀ ਵਿਚੋਂ ਜਿਸ ਵਰਗ ਨਾਲ ਮਾਣਸਕ ਸਬੰਧ ਸਥਾਪਤ ਕਰ ਲੈਂਦਾ ਹੈ ਉਹ ਜਾਣੇ ਅਣਜਾਣੇ ਉਸੇ ਦੀ ਸਭਿਅਤਾ ਤੇ ਨੈਤਿਕਤਾ ਅਤੇ ਉਸ ਦੇ ਲਾਭ ਹਾਣ ਨੂੰ ਆਪਣਾ ਲਾਭ ਹਾਣ ਸਮਝਣ ਲਗ ਪੈਂਦਾ ਹੈ। ਜਿਉਂ ਜਿਉਂ ਸ਼ਰੇਣੀ ਸੰਗਰਾਮ ਤੇਜ਼ ਹੋ ਰਿਹਾ ਹੈ ਬੁਰਜੂਆ ਸ਼ਰੇਣੀ ਦੀ ਸਭਿਅਤਾ ਦਾ ਸੰਕਟ ਵੀ ਵਧ ਰਿਹਾ ਹੈ। ਜਿਹਨਾਂ ਲੇਖਕਾਂ ਨੇ ਇਸ ਸ਼ਰੇਣੀ ਨਾਲ ਆਪਣਾ ਸਬੰਧ ਸਥਾਪਤ ਕਰ ਲਿਆ ਹੈ, ਅਤੇ ਜੋ ਮੌਕਾ ਪ੍ਰਸਤ ਹਨ ਉਹ ਚਾਹੇ ਕਿਸੇ ਵੀ ਦੇਸ ਦੇ ਰਹਿਣ ਵਾਲੇ ਹੋਣ ਉਹਨਾਂ ਨੇ ਇਸ ਸ਼ਰੇਣੀ ਨੂੰ ਸੰਕਟ ਤੋਂ ਬਚਾਉਣ ਅਤੇ ਲੁਟੇ ਜਾਂਦੇ ਦੀ ਸੰਘਰਸ਼ ਭਾਵਨਾ ਨੂੰ ਕਮਜ਼ੋਰ ਕਰਨ ਲਈ 'ਆਲਸ' ਤੇ 'ਆਤਮਘਾਤ' ਦਾ ਗਲਤ ਦਰਸ਼ਨ ਅਪਨਾਇਆ ਹੈ, ਅਤੇ ਉਹ ਹਮੇਸ਼ਾ ਨਾਕਾਰਾਤਮਕ ਪ੍ਰਵਿਰਤੀਆਂ ਨੂੰ ਉਭਾਰਦੇ ਹਨ। ਖੁਲੇ ਤੌਰ ਤੇ ਲੁੱਟ ਘਸੁੱਟ, ਅਨਿਆਂ ਅਤੇ ਭ੍ਰਿਸ਼ਟਾਚਾਰ ਦਾ ਪੱਖ ਧਾਰਨ ਕਰਨਾ ਕਿਉਂਕਿ ਸੰਭਵ ਨਹੀਂ ਹੈ, ਇਸ ਲਈ ਇਹ ਲੋਕ ਨਿਤ ਨਵੇਂ ਬਹਿਰੂਪ ਭਰਦੇ ਹਨ ਅਤੇ ਆਪਣੀ ਗੱਲ ਨਵੇਂ ਨਵੇਂ ਪ੍ਰਯੋਗਾਂ, ਨਵੇਂ ਨਵੇਂ ਪ੍ਰਤੀਕਾਂ ਅਤੇ ਨਵੀਆਂ ਨਵੀਆਂ ਸ਼ਿਲਪ ਪ੍ਰਣਾਲੀਆਂ ਦੇ ਮਾਧਿਅਮ ਦੁਆਰਾ ਪ੍ਰਸਤੁਤ ਕਰਦੇ ਹਨ। ਇਹਨਾਂ ਸ਼ਿਲਪ ਪ੍ਰਣਾਲੀਆਂ ਅਤੇ ਪ੍ਰਯੋਗਾਂ ਨੂੰ ਹੀ ਉਹ ਸਾਹਿਤ ਦੀ ਗਤੀ

ਤੇ ਵਿਕਾਸ ਦਸਦੇ ਹਨ।

ਪਰ ਅਸਲ ਵਿਚ ਇਹ ਸਾਹਿਤ ਦੀ ਉਨਤੀ ਨਹੀਂ ਅਧੋਗਤੀ ਹੈ। ਅਸੀਂ ਦੇਖ ਚੁਕੇ ਹਾਂ ਕਿ ਯੂਰਪ ਵਿਚ ਇਹ ਅਧੋਗਤੀ ਉਨੀਵੀਂ ਸਦੀ ਦੇ ਅੰਤ ਵਿਚ ਉਸ ਸਮੇਂ ਸ਼ੁਰੂ ਹੋਈ ਜਦੋਂ ਪੂੰਜੀਵਾਦ ਨੇ ਆਪਣਾ ਪ੍ਰਗਤਿਵਾਦੀ ਰੋਲ ਸਮਾਪਤ ਕਰਕੇ ਧੋਖੇਬਾਜ਼ੀ ਅਤੇ ਸਾਮਰਾਜਵਾਦ ਦਾ ਪੱਖ ਗ੍ਰਹਿਣ ਕਰ ਲਿਆ, ਨੀਤਸ਼ੇ ਅਤੇ ਆਂਦਰੇ ਜੀਂਦ ਨੂੰ ਜਨਮ ਦਿਤਾ। ਅਮਰੀਕਾ ਦਾ "ਬੀਟਨਕ" ਅਤੇ ਇੰਗਲੈਂਡ ਦੇ 'ਐਂਗਰੀ ਯੂਥ' ਉਹਨਾਂ ਦਾ ਆਧੁਨਿਕ ਸੰਸਕ੍ਰਣ ਹੈ। ਸਾਡੇ ਦੇਸ ਵਿਚ ਪੂੰਜੀਵਾਦ ਦੀ ਪ੍ਰਮੁਖਤਾ ਤੇ ਉਸਦੇ ਨਿਘਾਰ ਕਾਰਨ ਆਜ਼ਾਦੀ ਤੋਂ ਪਿਛੋਂ ਸਾਹਿਤ ਦੀ ਅੱਧੋਗਤੀ ਦੀ ਪ੍ਰਵਿਰਤੀ ਵਧੀ ਹੈ, ਜੋ "ਨਵੀਂ ਕਵਿਤਾ" ਤੇ "ਨਵੀਂ ਕਹਾਣੀ" ਵਿਚ ਪਰਗਟ ਹੋ ਰਹੀ ਹੈ।

ਇਸਦੇ ਉਲਟ ਪ੍ਰਗਤਿਵਾਦੀ ਅੰਦੋਲਨ ਸਾਡੀ ਸੰਘਰਸ਼ ਕਰ ਰਹੀ ਕੌਮ ਦੀ ਰਾਜਨੀਤਕ ਚੇਤਨਾ ਨੂੰ ਪਰਗਟ ਕਰਦਾ ਸੀ, ਉਹ ਸਾਡੇ ਵਿਚਾਰ ਤੇ ਚਿੰਤਨ ਵਿਚ ਇਕ ਗੁਣਾਤਮਕ ਪ੍ਰੀਵਰ-ਤਣ ਦਾ ਚਿੰਨ੍ਹ ਸੀ। ਨਿਰਸੰਦੇਹ ਉਸਦਾ ਦਾਰਸ਼ਨਕ ਆਧਾਰ ਮਾਰਕਸਵਾਦ ਸੀ। ਇਹ ਦਰਸ਼ਨ ਸ਼ਰੇਣੀ ਘੋਲ ਦੁਆਰਾ ਇਤਿਹਾਸ ਦਾ ਵਿਗਿਆਨਕ ਵਿਸ਼ਲੇਸ਼ਨ ਪ੍ਰਸਤੁਤ ਕਰਦਾ ਹੈ। ਇਸਤੋਂ ਭੂਤ ਅਤੇ ਵਰਤਮਾਨ ਦੀ ਜਨਵਾਦੀ ਪ੍ਰਪੰਰਾ ਨੂੰ ਸਮਝਣ ਵਿਚ ਮਦਦ ਮਿਲਦੀ ਹੈ। ਪਰ ਕਿਸੇ ਦੇਸ ਦੀਆਂ ਵਿਸ਼ੇਸ਼ ਪ੍ਰਸਥਿਤੀਆਂ ਵਿਚ ਮਾਰਕਸਵਾਦ ਨੂੰ ਲਾਗੂ ਕਰਨ ਲਈ ਉਸ ਦੇਸ ਦੇ ਪੂਰੇ ਇਤਿਹਾਸ (ਜਿਸ ਵਿਚ ਰਾਜਨੀਤੀ, ਸਾਹਿਤ ਤੇ ਸੰਸਕ੍ਰਿਤੀ ਸਭ ਕੁਝ ਸ਼ਾਮਲ ਹੈ)ਦਾ ਗਿਆਨ ਅਤੀ ਆਵਸ਼ਕ ਹੈ। ਪਰ ਅਸੀਂ ਵੇਖ ਚੁਕੇ ਹਾਂ ਕਿ ਸਾਡੇ ਦੇਸ ਵਿਚ ਜਿਨ੍ਹਾਂ ਅੱਧ ਕਚਰੇ ਨੌਜੁਆਨਾਂ ਨੇ ਮਾਰਕਸਵਾਦ ਦੀ ਦਾਗਵੇਲ ਪਾਈ, ਉਹਨਾਂ ਦੀ ਸ਼ਿਖਸ਼ਾ ਬਦੇਸ ਵਿਚ ਹੋਈ ਸੀ, ਦੇਸ ਕਾਲ ਦੀਆਂ ਪ੍ਰਸਥਿਤੀਆਂ ਤੇ ਪਿਛੋਕੜ ਬਾਰੇ ਜਿਨ੍ਹਾਂ ਦਾ ਗਿਆਨ ਬਹੁਤ ਹੀ ਛਿਛਲਾ ਤੇ ਨਿਗੂਣਾ ਸੀ ਅਤੇ ਜਿਨ੍ਹਾਂ ਨੇੜੇ ਇਤਿਹਾਸ ਦੀ ਗੱਲ ਕਰਨਾ ਪੁਨਰ ਸਥਾਪਨਵਾਦੀ ਪ੍ਰਵਿਰਤੀ ਸੀ। ਉਹ ਜਮਾਤੀ ਘੋਲ ਦੁਆਰਾ ਵਿਗਿਆਨਕ ਵਿਸ਼ਲੇਸ਼ਨ ਕਰਕੇ ਇਹ ਦੱਸਣ ਵਿਚ ਅਸਮਰਥ ਸਨ ਕਿ ਬੁੱਧ ਦਾ ਅਹਿੰਸਾ ਵਾਦ ਸ਼ਰੇਣਿਕ ਵੰਡ ਦਾ ਸਮਝੌਤਾਵਾਦੀ ਦਰਸ਼ਨ ਸੀ ਅਤੇ ਉਸੇ ਤਰ੍ਹਾਂ ਗਾਂਧੀਵਾਦ ਵੀ ਜਮਾਤੀ ਸਮਝੌਤੇ ਦਾ ਦਰਸ਼ਨ ਹੈ। ਉਹ ਇਹ ਸਮਝਣ ਵਿਚ ਅਸਮਰਥ ਸਨ ਤੇ ਹੁਣ ਵੀ ਅਸਮਰਥ ਹਨ ਕਿ ਪੌਰਾਣਕ ਕਥਾਵਾਂ ਕੇਵਲ ਜਨਤਾ ਨੂੰ ਅੰਧ ਵਿਸ਼ਵਾਸ਼ੀ ਤੇ ਰੂੜ੍ਹ ਹੀ ਨਹੀਂ ਬਣਾਉਂਦੀਆਂ, ਉਸ ਨੂੰ ਅਨਿਆਂ ਤੇ ਅਤਿਆਚਾਰ ਦੇ ਵਿਰੁਧ ਲੜਨ ਦੀ ਪ੍ਰੇਰਣਾ ਵੀ ਦਿੰਦੀਆਂ ਹਨ ਅਤੇ ਉਸਦੀ ਕਲਪਣਾ ਨੂੰ ਸੁੰਦਰ ਤ ਸੂਖਮ ਵੀ ਬਣਾਉਂਦੀਆਂ ਹਨ।

ਅਸੀਂ ਦੇਖ ਚੁਕੇ ਹਾਂ ਕਿ ਸੰਸਕ੍ਰਿਤੀ ਤੇ ਪਰੰਪਰਾ ਵਿਚ ਜਨਸਾਧਾਰਨ ਵਿਚ ਵਿਸ਼ਵਾਸ਼ ਪੈਦਾ ਕਰਨ ਦੀ ਸ਼ਕਤੀ ਬਹੁਤ ਜ਼ਿਆਦਾ ਹੈ, ਇਸ ਲਈ ਜੇ ਗਾਂਧੀ ਨੇ ਤੁਲਸੀ ਦੀ ਪੁਨਰਸਥਾਪਨ-ਵਾਦੀ ਪਰੰਪਰਾ ਨੂੰ ਫੜ ਕੇ ਜਨਤਾ ਦੀ ਕਰਾਂਤੀਕਾਰੀ ਚੇਤਨਾ ਨੂੰ ਰੂੜ੍ਹ ਬਣਾਇਆ ਤਾਂ ਖੱਬੇ ਪੱਖੀਆਂ ਦਾ ਕਰਤਵ ਸੀ ਕਿ ਉਹ ਕਬੀਰ ਦੀ ਵਿਦਰੋਹੀ ਤੇ ਜਨਵਾਦੀ ਪਰੰਪਰਾ ਨੂੰ ਉਭਾਰਦੇ ਅਤੇ ਉਸ ਦੇ ਮਾਨਵਤਾਵਾਦ ਨੂੰ ਸ਼ਰੇਣੀ ਘੋਲ ਦਾ ਰੂਪ ਪਰਦਾਨ ਕਰਦੇ। ਸ਼ਰੇਣੀ ਘੋਲ ਹੀ ਮਾਰਕਸਵਾਦ ਦੀ ਮੂਲ ਗੱਲ ਹੈ। ਦਾਸ ਯੁਗ ਤੋਂ ਹੁਣ ਤਕ ਦਾ ਸਾਡਾ ਲੰਮਾ ਇਤਿਹਾਸ ਸ਼ਰੇਣੀ ਘੋਲ ਦਾ ਇਤਿਹਾਸ ਹੈ। ਸਾਡਾ ਦਰਸ਼ਨ, ਸੰਸਕ੍ਰਿਤੀ ਤੇ ਸਮੁੱਚੀ ਵਿਚਾਰਧਾਰਾ ਸ਼ਰੇਣੀਆਂ ਵਿਚ ਵੰਡੀ ਹੋਈ ਹੈ। ਪਰ ਟਟਪੂੰਜੀਏ ਬੁਰਜੂਆ ਤੇ ਅਰਧ ਬੁਰਜੂਆ ਬੁਧੀਜੀਵੀ ਆਪਣੇ ਮਾਰਕਸਵਾਦੀ ਹੋਣ ਦੀਆਂ ਡੀਂਗਾਂ

ਮਾਰਨ ਦੇ ਬਾਵਜੂਦ ਦਰਸ਼ਨ ਅਤੇ ਸੰਸਕ੍ਰਿਤੀ ਦਾ ਸ਼ਰੇਣੀ ਘੋਲ ਦੇ ਆਧਾਰ ਉਪਰ ਵਿਗਿਆਨਕ ਵਿਸ਼ਲੇਸ਼ਨ ਪ੍ਰਸਤੁਤ ਕਰਨ ਵਿਚ ਅਸਮਰਥ ਰਹੇ ਅਤੇ ਉਹਨਾਂ ਨੇ ਮਾਰਕਸਵਾਦ ਦੀ ਦੁਰਵਰਤੋਂ ਕਰਕੇ ਉਸਨੂੰ ਬਦਨਾਮ ਕੀਤਾ।

ਆਜ਼ਾਦੀ ਪਿਛੋਂ ਪੂੰਜੀਵਾਦੀ ਸਾਮੰਤਵਾਦੀ ਵਰਗਾਂ ਨੇ ਸੱਤਾ ਹਥਿਆ ਲਈ ਹੈ। ਪਰ ਇਹਨਾਂ ਆਕਾਸ਼ਜੀਵੀ ਵਰਗਾਂ ਦੀ ਸਭਿਅਤਾ ਅਤੇ ਸੰਸਕ੍ਰਿਤੀ ਦਿਨੋ ਦਿਨ ਮਿਟ ਰਹੀ ਹੈ ਅਤੇ ਉਹਨਾਂ ਦੀ ਜਰਜਰੀ ਸਮਾਜ ਵਿਵਸਥਾ ਤੇਜ਼ੀ ਨਾਲ ਟੁਟ ਰਹੀ ਹੈ। ਜੋ ਅੱਧੋਗਤੀ ਨੂੰ ਪਹੁੰਚਿਆ ਤੇ ਜਰਜਰਾ ਹੈ, ਜੋ ਟੁਟ ਰਿਹਾ ਹੈ, ਲੇਖਕ ਦੀ ਉਸ ਵਲ ਕੋਈ ਸ਼ਰਧਾ, ਵਿਸ਼ਵਾਸ਼ ਜਾਂ ਹਮਦਰਦੀ ਨਹੀਂ ਹੋ ਸਕਦੀ। ਉਸਦਾ ਟੁਟ ਜਾਣਾ ਹੀ ਲਾਭਕਾਰੀ ਹੈ। ਇਸ ਲਈ ਅਜ ਜਿਸ ਸਾਹਿਤ ਦੀ ਰਚਨਾ ਹੋ ਰਹੀ ਹੈ, ਉਸ ਵਿਚ ਸਮਾਜ ਦਾ ਇਹੀ ਪੱਖ ਚਿਤਰਿਆ ਜਾਂਦਾ ਹੈ। ਪਰ ਜੋ ਨਵਾਂ ਹੈ, ਜੋ ਬਣ ਚੁਕਿਆ ਹੈ ਜਾਂ ਬਣਨ ਦੀ ਪ੍ਰਕ੍ਰਿਆ ਵਿਚ ਹੈ, ਉਸ ਉਪਰ ਅਵਲ ਤਾਂ ਸਾਡੀ ਦ੍ਰਿਸ਼ਟੀ ਜਾਂਦੀ ਹੀ ਨਹੀਂ ਅਤੇ ਜੇ ਜਾਂਦੀ ਹੈ ਤਾਂ ਬਹੁਟ ਘਟ। ਇਸੇ ਕਾਰਣ ਸਾਹਿਤ ਦੇ ਵਿਕਾਸ ਦਾ ਰਾਹ ਰੁਕਿਆ ਪਿਆ ਹੈ। ਓਪਰੀਆਂ ਘਟਨਾਵਾਂ ਨੂੰ ਲੈਕੇ ਸਮਾਜ ਦਾ ਜੋ ਅਧੂਰਾ ਤੇ ਇਕਤਰਫਾ ਚਿਤਰ ਪ੍ਰਸਤੁਤ ਕੀਤਾ ਜਾਂਦਾ ਹੈ ਉਹ ਸੱਚ ਹੁੰਦੇ ਹੋਏ ਵੀ ਝੂਠਾ ਸੱਚ ਹੈ, ਹਨੇਰੇ ਬੰਦ ਕਮਰਿਆਂ ਦਾ ਸੱਚ ਹੈ।

ਸਮਾਜ ਦਾ ਅਧਾਰ ਮਿਹਨਤ ਉਤੇ ਹੈ। ਮਿਹਨਤ ਹੀ ਉਸਦੇ ਇਤਿਹਾਸਕ ਵਿਕਾਸ ਦੇ ਰਾਹ ਦਾ ਨਿਰਮਾਣ ਕਰਦੀ ਹੈ। ਮਿਹਨਤ ਨਾਲ ਵਿਅਕਤੀ ਦਾ ਅਪਣਾ ਵੀ ਵਿਕਾਸ ਤੇ ਨਿਰਮਾਣ ਹੁੰਦਾ ਹੈ। ਲੇਖਕ ਦਾ ਜਦੋਂ ਜਨਤਾ ਨਾਲੋਂ ਉਸਦੀ ਮਿਹਨਤ ਤੇ ਸੰਘਰਸ਼ ਨਾਲੋਂ ਸਬੰਧ ਟੁਟ ਜਾਂਦਾ ਹੈ ਤਾਂ ਉਹ ਜਾਣੇ ਅਣਜਾਣੇ ਪਿਛੇ ਖਿਚੂ ਤੇ ਅੰਤਰਮੁਖੀ ਬਣ ਜਾਂਦਾ ਹੈ। ਇਸ ਤੋਂ ਸਾਹਿਤ ਵਿਚ ਗੈਰ ਸਿਹਤਮੰਦ ਪ੍ਰਵਿਰਤੀਆਂ ਉਠ ਰਹੀਆਂ ਹਨ ਅਤੇ ਇਹੀ ਕਾਰਣ ਹੈ ਕਿ ਪਿਛਲੇ ਅੱਠਾਂ ਦਸਾਂ ਸਾਲਾਂ ਵਿਚ ਜੋ ਸਾਹਿਤ ਲਿਖਿਆ ਗਿਆ ਹੈ ਪਾਠਕ ਉਸਦੇ ਬੇਲੋੜੇ ਵਿਸਥਾਰ ਤੋਂ ਉਕਤਾ ਜਾਂਦਾ ਹੈ।

ਮਹਾਨ ਸਾਹਿਤ ਦੀ ਰਚਨਾ ਸੰਘਰਸ਼ ਵਿਚੋਂ ਹੀ ਸੰਭਵ ਹੈ। ਪ੍ਰਤਿਭਾ ਜਿਸ ਚੀਜ਼ ਦਾ ਨਾਉਂ ਹੈ, ਉਹ ਸੰਘਰਸ਼ ਵਿਚੋਂ ਹੀ ਉਤਪੰਨ ਹੁੰਦੀ, ਵਧਦੀ ਤੇ ਨਿਖਰਦੀ ਹੈ। ਸੰਘਰਸ਼ ਜਨਤਾ ਦੇ ਚਿਤਰ ਦੀ ਸੁਹਪਣਤਾ ਨੂੰ ਪਰਮ ਬਿੰਦੂ ਪਰਦਾਨ ਕਰਦਾ ਹੈ। ਸੁਤੰਤਰਤਾ ਸੰਗਰਾਮ ਇਕ ਮਹਾਨ ਕੌਮੀ ਸੰਘਰਸ਼ ਸੀ। ਇਸ ਲਈ ਆਜ਼ਾਦੀ ਤੋਂ ਪਹਿਲਾਂ ਜਿਸ ਸਵਸਥ ਤੇ ਉਤਕ੍ਰਿਸ਼ਟ ਸਾਹਿਤ ਦੀ ਰਚਨਾ ਹੋਈ ਅਤੇ ਸਾਡੇ ਵਿਚਾਰ ਤੇ ਚਿੰਤਨ ਦਾ ਜੋ ਵਿਕਾਸ ਹੋਇਆ, ਉਹ ਇਸ ਸੰਘਰਸ਼ ਦੀ ਹੀ ਦੇਣ ਹੈ। ਸਾਨੂੰ ਜੋ ਆਜ਼ਾਦੀ ਮਿਲੀ ਉਹ ਇਸ ਮਹਾਨ ਸੰਘਰਸ਼ ਦੀ ਹੀ ਇਕ ਮੰਜ਼ਲ ਸੀ।

ਇਸਲਈ ਜੇ ਲੇਖਕਾਂ ਤੇ ਬੁਧੀਜੀਵੀਆਂ ਨੂੰ ਸਮੇਂ ਦੇ ਤਕਾਜ਼ਿਆਂ ਦਾ ਅਹਿਸਾਸ ਹੈ ਅਤੇ ਉਹਨਾਂ ਨੇ ਸਸਤੀ ਕਿਸਮ ਦੀਆਂ ਗੁਠਬਾਜ਼ੀਆਂ ਵਿਚ ਨਾ ਫਸਕੇ ਹਰਾਵਲ ਦਸਤੇ ਦਾ ਇਤਿਹਾਸਕ ਰੋਲ ਅਦਾ ਕਰਨਾ ਹੈ ਤਾਂ ਉਹਨਾਂ ਨੂੰ ਆਪਣੀ ਚੇਤਨਾ ਦੇ ਹਿਤ ਤੇ ਅਧਿਕਾਰ ਦੀ ਰਖਿਆ ਲਈ ਸੰਗਠਨ ਦੇ ਮਾਰਕਸਵਾਦੀ ਲੈਨਿਨਵਾਦੀ ਅਸੂਲਾਂ ਨਾਲ ਲੈਸ ਹੋਕੇ ਸੰਗਠਤ ਹੋਣਾ ਪਵੇਗਾ। ਵਿਅਕਤੀ ਦੇ ਹਿਤ ਤੇ ਅਧਿਕਾਰ ਦੀ ਰਾਖੀ ਵੀ ਸੰਗਠਨ ਵਿਚ ਹੀ ਸੰਭਵ ਹੈ।

# ਅਗਾਂਹ ਵਧੂ ਸਾਹਿਤ ਦਾ ਪੁਨਰ-ਮੁਲੰਕਣ

ਡਾ: ਗੁਰਚਰਨ ਸਿੰਘ

ਮੈਨੂੰ ਇਸ ਸਿਰਲੇਖ ਹੇਠ ਲਿਖਣ ਲਈ ਕਿਹਾ ਗਿਆ ਹੈ ਪਰ ਮੈਨੂੰ ਇਸ ਸਿਰਲੇਖ ਦੇ ਪੂਰਨ ਦਰੁਸਤ ਹੋਣ ਦਾ ਵਿਸ਼ਵਾਸ਼ ਨਹੀਂ ਹੈ। ਇਸ ਦੇ ਅਰਥ ਵੀ ਸਪਸ਼ਟ ਨਹੀਂ, ਜਾਂ ਘੱਟੋ ਘਟ ਮੈਨੂੰ ਅਸਪਸ਼ਟ ਹਨ। 'ਅਗਾਂਹ ਵਧੂ ਸਾਹਿਤ ਦਾ ਪੁਨਰ ਮੁਲੰਕਣ ? ਕੀ ਪਹਿਲੋਂ ਮੁਲੰਕਣ ਹੋ ਚੁਕਾ ਹੈ ਜੋ ਹੁਣ ਨਵੇਂ ਸਿਰੇ ਅਜੇਹਾ ਕੀਤਾ ਜਾਵੇ ? ਜਾਂ ਕੀ ਹੁਣ ਅਗਾਂਹ ਵਧੂ ਸਾਹਿਤ ਦੀ ਰਚਨਾ ਬੰਦ ਹੋ ਚੁਕੀ ਹੈ ਕਿ ਹੁਣ ਤਕ ਦੀ ਹੋਈ ਰਚਨਾ ਦੀ ਮੁੜ ਕੇ ਕੀਮਤ ਪਾਈ ਜਾਵੇ ? ਇਨ੍ਹਾਂ ਪ੍ਰਸ਼ਨਾਂ ਦੇ, ਜੋ ਉਪਰੋਤਕ ਸਿਰਲੇਖ ਦੇ ਸ਼ਬਦਾਂ ਵਿਚੋਂ ਉਭਰਦੇ ਜਾਪਦੇ ਹਨ, ਉੱਤਰ ਮੇਰੀ ਜਾਂਚ ਵਿਚ ਇਉਂ ਹਨ–ਪਹਿਲੋਂ ਮੁਲੰਕਣ ਦਾ ਕੋਈ ਸਬਤਰ ਉਪਰਾਲਾ ਨਹੀਂ ਹੋਇਆ ਜਿਸ ਨੂੰ ਹੁਣ ਦੁਹਰਾਉਣ ਦੀ ਲੋੜ ਹੈ ਅਤੇ ਨਾ ਹੀ ਇਹ ਦਰੁਸਤ ਹੈ ਕਿ ਅਜ ਕਲ ਅਗਾਂਹ ਵਧੂ ਰਚਨਾ ਹੋਣੀ ਬੰਦ ਹੋ ਗਈ ਹੈ। ਗੰਧਲਾਪਣ ਕੁਝ ਵਿਆਪਿਆ ਜ਼ਰੂਰ ਹੈ—ਵਿਸ਼ੇਸ਼ ਕਰਕੇ ਅਲੋਚਨਾ ਦੇ ਖੇਤਰ ਵਿਚ ਜਿਸ ਨਾਲ ਕੁਝ ਸ਼ੰਕੇ ਉਪਜੇ ਤੇ ਉਨ੍ਹਾਂ ਤੋਂ ਭਰਮ ਪੈ ਗਏ ਹਨ। ਇਹ ਭਰਮ ਜਾਂ ਸ਼ੰਕੇ ਅਜ ਤੋਂ ਇਕ ਦਹਾਕਾ ਹਟਵੀਂ ਸਾਹਿਤ ਰਚਨਾ ਦੀ ਪਰਕਿਰਤੀ ਬਾਰੇ ਘਟ ਹਨ, ਅਜ ਕਲ ਦੀ ਹੋ ਰਹੀ ਜਾਂ ਹੋਣ ਵਾਲੀ ਰਚਨਾ ਬਾਰੇ ਵਧ। ਇਨ੍ਹਾਂ ਭਰਮਾਂ ਤੇ ਸ਼ੰਕਿਆਂ ਨੇ ਕੱਚ ਬੌਧਿਕ ਪਰਕਾਰ ਦੇ ਲੇਖਕਾਂ ਨੂੰ ਕੁਝ ਸਮੇਂ ਤਕ ਚੱਕਰ ਵਿਚ ਪਾਈ ਰਖਿਆ ਹੈ ਅਤੇ ਹਾਲੇ ਤਕ ਵੀ ਉਨ੍ਹਾਂ ਵਿਚੋਂ ਕੁਝ ਇਕ ਦੀ ਚੂਲ ਰਾਸ ਨਹੀਂ ਆ ਸਕੀ।

ਸਵਾਲ ਉਠਦਾ ਹੈ ਕਿ ਇਹ ਅਲੋਚਨਾਤਮਕ ਗੰਧਲਾਪਨ ਤੇ ਧਾਂਦਲੀ ਦਾ ਕਾਰਨ—ਸੋਮਾ ਕੀ ਸੀ ਅਤੇ ਇਸ ਨਵੀਂ ਦੁਰਘਟਨਾ ਦਾ ਜੇਕਰ ਉਠਦੀ ਪਨੀਰੀ ਉਤੇ ਮਾੜਾ ਅਸਰ ਪਿਆ ਤਾਂ ਕਿਉਂ ਪਿਆ ?

ਇਸ ਲੇਖ ਵਿਚ ਮੈਂ ਉਪਰੋਕਤ ਸਵਾਲ ਦਾ ਜੁਆਬ ਦੇਣ ਦਾ ਜਤਨ ਕਰਾਂਗਾ। ਚਾਹੇ ਹਿੰਦੁਸਤਾਨ ਵਿਚ ਅਗਾਂਹ ਵਧੂ ਲੇਖਕ ਸੰਘ ਦੀ ਸਥਾਪਨਾ ਦਾ ਸੰਨ 1936 ਹੈ ਪਰ ਪੰਜਾਬੀ ਵਿਚ ਪਰਗਤੀਸ਼ੀਲ ਸਾਹਿਤਕਾਰੀ ਦੀ ਤਹਿਰੀਕ 1940 ਤੋਂ ਪਿਛੋਂ ਹੀ ਸਹੀ ਅਰਥਾਂ ਵਿਚ

ਵਾਰਦ ਹੋਈ ਅਤੇ ਇਸ ਦੇ ਭਰਪੂਰ ਉਭਾਰ ਦਾ ਸੰਨ 1947 ਤੋਂ ਪਿਛੋਂ ਦਾ ਭਾਰਤੀ ਆਜ਼ਾਦੀ ਦਾ ਪਹਿਲਾ ਦਹਾਕਾ ਹੀ ਹੈ। ਇਹ ਤਕਰੀਬਨ ਤਕਰੀਬਨ ਸਚ ਹੈ ਕਿ ਇਸ ਦਹਾਕੇ ਦੀ ਸਾਹਿਤਕ ਆਤਮਾ ਅਗਾਂਹ ਵਧੂ ਸੀ। ਪੰਜਾਬੀ ਲਿਖਤ ਦਾ ਮੁਹਾਂਦਰਾ ਤੇ ਅੰਤਰ ਆਤਮਾ ਸਭ ਕੁਝ ਅਗਰਗਾਮੀ ਹੋ ਚੁਕੀ ਸੀ ਤੇ ਜੋ ਲਿਖਾਰੀ ਇਸ ਨਵੀਂ ਚੇਤਨਾ ਤੋਂ ਵਿਰਵਾ ਸੀ ਉਸ ਦੀ ਕੋਈ ਪੁਛ ਪਰਤੀਤ ਨਹੀਂ ਸੀ। ਕਵਿਤਾ ਤੇ ਨਿਕੀ ਕਹਾਣੀ ਦੇ ਪਿੜ ਤਾਂ ਇਸ ਨਵ ਮਜੀਠ ਰੰਗ ਵਿਚ ਰੰਗੇ ਹੋਏ ਸਨ ਹੀ, ਨਾਟਕ ਤੇ ਨਾਵਲ ਤੇ ਹੋਰ ਗਦ ਸਾਹਿਤਕਾਰੀ ਉਤੇ ਵੀ ਨਵੀਂ ਤਹਿਰੀਕ ਦਾ ਪਰਤੱਖ ਹੱਲਾ ਹੋਇਆ। ਪੁਰਾਣੀਆਂ ਕੀਮਤਾਂ ਨੂੰ ਭੰਡਣਾ,ਖੰਡਣਾ ਅਤੇ ਨਵੇਂ ਨਿਸ਼ਾਨਿਆਂ ਵਲ ਸੇਧ ਤੇ ਤੇਜ਼ ਤੋਂ ਤੇਜ਼ ਗਤੀ ਦਾ ਪ੍ਰੇਰਨਾ ਦਾਇਕ ਸਾਹਿਤ ਹੋਂਦ ਵਿਚ ਆਇਆ। ਸੰਤ ਸਿੰਘ ਸੇਖੋਂ ਨੇ ਵਿਸ਼ੇਸ਼ ਕਰਕੇ ਸਮੀਖਿਆ ਦੇ ਮੈਦਾਨ ਵਿਚ ਮੋਢੀਆਨਾ ਕੰਮ ਕੀਤਾ ਅਤੇ ਪਰਗਤੀ ਦੇ ਉਦੇਸ਼ ਦੀ ਅਸਲੀ ਵਿਆਖਿਆ ਦਾ ਸਾਹਿਤ ਲਿਖਿਆ ਤੇ ਮੇਰੇ ਵਰਗਿਆਂ ਦੀ ਅਗਵਾਈ ਕੀਤੀ। ਸੇਖੋਂ ਨੇ ਕਹਾਣੀ ਤੇ ਨਾਟਕ ਦੇ ਪਿੜ ਵਿਚ ਮਾਅਰਕੇ ਦੀਆਂ ਪਹਿਲਕਾਰੀ ਰਚਨਾਵਾਂ ਕੀਤੀਆਂ। ਨਾਰਦਮੁਨੀ ਦੀ ਫੇਰੀ, ਪਤਾਲ ਦਾ ਬੰਦਾ, ਸ਼ਾਮ ਲਾਲ ਵੇਦਾਂਤੀ ਆਦਿ ਕਹਾਣੀਆਂ, ਤਪਿਆ ਕਿਉਂ ਖਪਿਆ, 'ਚਾਰ ਆਨੇ', ਮਹਾਤਮਾ, ਹੜਤਾਲ, ਵਰਗੇ ਇਕਾਂਗੀ ਤੇ ਇਸੇ ਤਰ੍ਹਾਂ ਨਾਰਕੀ, ਵਾਰਿਸ, ਭੂਦਾਨ, ਦਮਿਅੰਤੀ ਆਦਿ ਵਰਗੇ ਪੂਰੇ ਨਾਟਕ ਵਿਸ਼ੇ ਦੇ ਪੱਖ ਤੋਂ ਅਗਾਂਹ ਵਧੂ ਚੇਤਨਤਾ ਦੇ ਧਾਰਨੀ ਸਨ। ਬਾਵਾ ਬਲਵੰਤ ਵਰਗੇ ਕਵੀਆਂ ਨੇ ਇਨਕਲਾਬ ਤੇ ਪ੍ਰੀਵਰਤਨ ਦੀ ਸੁਰ ਉਚੀ ਕੀਤੀ ਅਤੇ ਲੁਟ ਖਸੁਟ ਤੇ ਸਰਮਾਏਦਾਰੀ ਰਾਜ ਤੇ ਸਾਮਰਾਜੀ ਹੈਂਕੜਬਾਜ਼ੀ ਦੇ ਵਿਰੁਧ ਜੈਕਾਰਾ ਗਜਾਇਆ।

ਪ੍ਰੋ: ਮੋਹਣ ਸਿੰਘ ਨੇ ਚਾਰ ਹੰਝੂਆਂ,ਸਾਵੇ ਪੱਤਰਾਂ ਤੇ ਕਸੁੰਭੜੇ ਦੀ ਪਰੰਪਰਾਵਾਦੀ ਦੁਨੀਆਂ ਦਾ ਪੱਲਾ ਛਡਣਾ ਸ਼ੁਰੂ ਕੀਤਾ ਤੇ ਇਕ ਤਰ੍ਹਾਂ ਚੇਤਨਤਾ ਦੇ ਅਧਵਾਟੇ ਪਹੁੰਚ ਕੇ ਕੱਚ ਦੇ ਨਾਲ ਨਾਲ ਸੱਚ ਦੀ ਬਾਤ ਪਾਉਣੀ ਸ਼ੁਰੂ ਕੀਤੀ।ਹੁਣ ਮੋਹਣ ਸਿੰਘ ਇਨਕਲਾਬ ਦੀ ਭੱਠੀ ਵਿਚ ਨਵਾਂ ਹਥਿਆਰ ਦੇ ਨਿਰਮਾਣ ਦੀ ਹੱਲਾ ਸ਼ੇਰੀ ਦਿੰਦਾ ਹੈ, ਉਹ ਇਨਕਲਾਬੀ ਭਾਈਚਾਰੇ ਦੇ ਫੌਲਾਦਵਤ ਕਰੜੇ ਇਰਾਦਿਆਂ ਦੇ ਸੂਚਕ ਲੋਹੇ ਦੇ ਦਾਤੀ ਤੇ ਥੋੜੇ ਦੇ ਨਿਸ਼ਾਨਾਂ ਨੂੰ ਸਾਰੇ ਜਗਤ ਵਿਚ ਝੁਲਾਉਣ ਦੀ ਗਲ ਕਰਦਾ ਹੈ, ਉਹ ਤਿਲੰਗਾਨਾ ਦੇ ਸੂਰਮਿਆਂ ਦੀ ਵਾਰ ਗਾਉਂਦਾ ਹੈ ਤੇ ਚੀਨ ਦੀ ਜੁਗ ਗਰਦੀ ਵਿਚ ਲੋਕਾਂ ਦੀ ਜੈ ਅਤੇ ਜੋਕਾਂ ਦੀ ਖੈ ਦਾ ਹੁਲਾਸ ਮਈ ਦਰਿਸ਼ ਦੇਖਦਾ ਹੈ। ਉਸ ਦੀ ਕਵਿਤਾ ਹੁਣ ਇਨਕਲਾਬ ਦੇ ਜੋਧਿਆਂ ਨੂੰ 'ਆਵਾਜ਼ਾਂ' ਦਿੰਦੀ ਹੈ। ਲੁਕ ਛਿਪ ਕੇ ਨਹੀਂ, ਐਲਾਨੀਆਂ, ਪਰ-ਦਿਆਂ, ਸੰਕੇਤਾਂ ਦੀ ਸਹਾਇਤਾ ਨਾਲ ਨਹੀਂ ਸਗੋਂ ਨੰਗੇ ਧੜ,ਨਿਸੰਗ, ਨਿਰਭਾਉ। ਅੰਮ੍ਰਿਤਾ ਪ੍ਰੀਤਮ ਇਸ ਸਟੇਜ 'ਤੇ ਆ ਕੇ ਪੂਰਨ ਤੌਰ ਤੇ ਅਗਾਂਹ ਵਧੂ ਹੈ—ਉਹ ਕਰਾਂਤੀ ਦੇ ਸੋਹਲੇ ਗਾਉਂਦੀ ਹੈ, ਇਸਤਰੀ ਦੀ ਆਜ਼ਾਦੀ ਦੇ ਨਾਲ ਨਾਲ ਕਿਸਾਨਾਂ ਤੇ ਮਜ਼ਦੂਰਾਂ ਨੂੰ ਉਹਨਾਂ ਦੀ ਕਮਾਈ ਦਾ ਹੱਕ ਇਨਕਲਾਬੀ ਅਮਲ ਦੁਆਰਾ ਮਿਲਿਆ ਦੇਖਣਾ ਚਾਹੁੰਦੀ ਹੈ। ਈਸ਼ਵਰ ਚਿੱਤਰਕਾਰ, ਸੁਜਾਨ ਸਿੰਘ, ਮਹਿੰਦਰ ਸਿੰਘ ਸਰਨਾ, ਕਰਤਾਰ ਸਿੰਘ ਦੁਗਲ, ਪ੍ਰਭਜੋਤ, ਕੁਲਵੰਤ ਸਿੰਘ ਵਿਰਕ, ਦਰਸ਼ਨ ਸਿੰਘ ਅਵਾਰਾ, ਹਰੀ ਸਿੰਘ ਦਿਲਬਰ, ਅਮਰ ਸਿੰਘ, ਸੰਤੋਖ ਸਿੰਘ ਧੀਰ, ਦੇਵਿੰਦਰ ਸਤਿਆਰਥੀ, ਗੁਰਦਿਆਲ ਸਿੰਘ ਫੁਲ, ਹਰਚਰਨ ਸਿੰਘ, ਗੁਰਚਰਨ ਸਿੰਘ ਜਸੂਜਾ, ਹਰਸਰਨ ਸਿੰਘ, ਜਗਤਾਰ, ਗੁਰਚਰਨ ਤੇ ਸੁਰਜੀਤ ਰਾਮਪੁਰੀ, ਤੇਰਾ ਸਿੰਘ ਚੰਨ, ਬਲਵੰਤ ਗਾਰਗੀ, ਗੁਰਚਰਨ ਸਿੰਘ,

ਜਗਤਾਰ, ਏਥੋਂ ਤਕ ਕਿ ਹਰਿਭਜਨ ਸਿੰਘ ਤੇ ਡਾਕਟਰ ਨੇਕੀ ਆਦਿ ਨੇ ਵੀ ਜੋ ਕੁਝ ਲਿਖਿਆ ਉਹ ਜੇ ਸੌ ਫੀ ਸਦੀ ਅਗਾਂਹ ਵਧੂ ਨਹੀਂ ਸੀ ਤਾਂ ਘਟੋ ਘਟ ਪ੍ਰਤਿਗਾਮੀ ਵੀ ਨਹੀਂ ਸੀ।

ਉਪਰੋਕਤ ਨਾਵਾਂ ਦੀ ਲਿਸਟ ਮੁਕੰਮਲ ਨਹੀਂ, ਕਿਉਂਕਿ ਏਥੇ ਨਾਂ ਦੇਣਾ ਮਨੋਰਥ ਨਹੀਂ ਮੁਰਾਦ ਕੇਵਲ ਇਸ ਹਕੀਕਤ ਵਲ ਸੰਕੇਤ ਕਰਨ ਦੀ ਹੈ ਕਿ ਮੁਲਕੀ ਵੰਡ ਦੇ ਪਹਿਲੇ ਦਹਾਕੇ ਵਿਚ ਤਕਰੀਬਨ ਤਕਰੀਬਨ ਸਾਰੀ ਦੀ ਸਾਰੀ ਸਾਰਥਕ ਸਾਹਿਤਕ ਰਚਨਾ ਅਗਰਗਾਮੀ ਨੌਈਅਤ ਦੀ ਸੀ। ਇਸ ਦੇ ਕਾਰਨ ?

ਕਾਰਨ ਮੇਰੀ ਜਾਚ ਵਿਚ ਦੋ ਸਨ—ਭਾਰਤ ਤੋਂ ਬਾਹਰ ਦੁਨੀਆ ਵਿਚ ਸਾਮਵਾਦੀ ਚੜ੍ਹਤ। ਦੂਜੀ ਸੰਸਾਰ ਜੰਗ ਵਿਚ ਸੋਵੀਅਤ ਰੂਸ ਦੀ ਜਿੱਤ ਸਦਕਾ ਯੂਰਪ ਦੇ ਛੇ, ਸੱਤ ਮੁਲਕਾਂ ਵਿਚ ਇਕ ਦਮ ਇਨਕਲਾਬੀ ਤਾਕਤਾਂ ਦੀ ਜੈ ਜੈ ਕਾਰ ਹੋਈ ਅਤੇ ਨਵੀਆਂ ਇਨਕਲਾਬੀ ਹਕੂਮਤਾਂ ਕਾਇਮ ਹੋਈਆਂ। ਇਸ ਮਹਾਨ ਘਟਨਾ ਦੇ ਚਾਰ ਕੁ ਸਾਲਾਂ ਦੇ ਵਿਚ ਵਿਚ ਪੂਰਬ ਦੇ ਚੀਨ ਦੇ ਵਿਸ਼ਾਲ ਭੋਂ-ਖੰਡ ਵਿਚ ਸਾਮਵਾਦੀ ਜੁਗ-ਗਰਦੀ ਵਾਪਰ ਗਈ ਅਤੇ ਚਿਆਂਗ ਕਾਈਸ਼ਕ ਦੀ ਰਜਵਾੜਾ ਸ਼ਾਹੀ ਨੂੰ ਭਜਕੇ ਫਾਰਮੂਸਾ ਦੇ ਟਾਪੂ ਵਿਚ ਅਮਰੀਕਾ ਦੀ ਪਨਾਹ ਲੈਣੀ ਪਈ। ਨਤੀਜਾ ਇਹ ਹੋਇਆ ਕਿ ਸੰਸਾਰ ਦੇ ਸਰਬਤਰ ਦੇਸਾਂ ਵਿਚ ਬੁਧੀਮਾਨਾਂ ਦੀ ਤਕੜੀ ਆਬਾਦੀ ਨੂੰ ਇਸ ਸੰਸਾਰ ਵਿਆਪੀ ਤਬਦੀਲੀ ਦੇ ਦਰਿਸ਼ ਨੇ ਆਪਣੇ ਵਲ ਖਿਚ ਲਿਆ ਅਤੇ ਦੋ ਪਰਕਾਰ ਦਾ ਪਰਭਾਵ ਪਾਇਆ। ਕੁਝ ਲੋਕ ਇਸ ਦਰਿਸ਼ ਦੀ ਰੋਮਾਂਸਕ ਖਿਚ ਦਾ ਸ਼ਿਕਾਰ ਹੋ ਗਏ ਅਤੇ ਉਹਨਾਂ ਵਿਚਲੀ ਆਦਰਸ਼ਕਤਾ ਨੂੰ ਬੜੀ ਜ਼ੋਰਦਾਰ ਖਿਚ ਪਈ। ਉਹ ਸਾਮਵਾਦ ਦੇ ਗੁਣ-ਗਾਇਕ ਅਤੇ ਇਛਿਆਵਾਨ ਹੋ ਗਏ। ਦੂਜੇ ਉਹ ਸਨ ਜਿਹਨਾਂ ਦੀ ਆਤਮਾ ਤੇ ਦਿਮਾਗ਼ ਸੱਚ ਮੁੱਚ ਝੂਣਿਆ ਗਿਆ ਅਤੇ ਉਹਨਾਂ ਦੇ ਸਮਾਜਕ ਢਾਂਚਿਆਂ ਸਬੰਧੀ ਨਵੇਂ ਨਿਰਣੇ ਤੇ ਨਿਸਚੇ ਹੋਂਦ ਵਿਚ ਆਏ। ਦੋਹਾਂ ਪਰਕਾਰ ਦਿਆਂ ਲੇਖਕਾਂ ਨੇ ਨਵੇਂ ਪਰਭਾਵ ਨੂੰ ਗ੍ਰਹਿਣ ਕਰਨ ਦੇ ਸਬੂਤ ਵਜੋਂ ਆਪਣੀਆਂ ਕਲਮਾਂ ਲਈ ਨਵੇਂ ਮਜ਼ਮੂਨ ਨੂੰ ਕਬੂਲ ਕੀਤਾ ਅਤੇ ਅਗਾਂਹ ਵਧੂ ਸਾਹਿਤ ਰਚਨਾ ਕਰਨੀ ਸ਼ੁਰੂ ਕਰ ਦਿਤੀ। ਸੰਸਾਰ ਦੇ ਬਹੁਤ ਵਡੀ ਸੰਖਿਆ ਵਿਚ ਬੁਧੀਮਾਨਾਂ ਦੇ ਇਸ ਨਵੇਂ ਮਤ-ਗ੍ਰਹਿਣ ਨੇ ਭਾਰਤ ਦੇ ਲੇਖਕਾਂ ਉਤੇ ਪਰਭਾਵ ਬੜਾ ਡੂੰਘਾ ਤੇ ਵਿਸ਼ਾਲ ਪਾਇਆ। ਦੂਜੇ ਆਜ਼ਾਦੀ ਪ੍ਰਾਪਤੀ ਪਿਛੋਂ ਆਰਥਕ ਤੇ ਸਮਾਜਕ ਇਨਕਲਾਬ ਵਲ ਕੌਮੀ ਚਾਲ ਦਾ ਤੇਜ਼ ਹੋ ਜਾਣਾ ਵੀ ਕੁਦਰਤੀ ਹੀ ਸੀ। ਭਾਰਤ ਵਿਚ ਮਾਰਕਸਵਾਦੀ ਵਿਚਾਰਾਂ ਦੀ ਆਵਾਜਾਈ ਤਾਂ ਚਿਰਾਂ ਤੋਂ ਸ਼ੁਰੂ ਸੀ ਪਰ ਜਦ ਚੀਨ ਦੀ ਗੁਆਂਢੀ ਵਸੋਂ ਜਾਗੀਰਸ਼ਾਹੀ ਨੂੰ ਸਿਰੋਂ ਉਤਾਰਨ ਵਿਚ ਸਫ਼ਲ ਹੁੰਦੀ ਦਿਸੀ ਤਾਂ ਏਥੋਂ ਦੇ ਲੋਕਾਂ ਨੂੰ ਰਾਜ-ਤਬਦੀਲੀ ਦੇ ਹਕ ਵਿਚ ਬੜੀ ਭਾਰੀ ਪਰੇਰਨਾ ਮਿਲੀ। ਇਹ ਦੇਸ ਗੁਲਾਮ ਤੇ ਲੁਟੀਂਦਾ ਤਾਂ ਸਦੀਆਂ ਤੋਂ ਤੁਰਿਆ ਆ ਰਿਹਾ ਸੀ। ਸਿਆਸੀ ਆਜ਼ਾਦੀ ਮਿਲਣ ਪਿਛੋਂ ਲੋਕ ਗ਼ਰੀਬੀ ਤੋਂ ਮੁਕਤ ਹੋਣਾ ਲੋਚਦੇ ਸਨ ਅਤੇ ਇਹ ਮੁਕਤੀ ਬਿਨਾ ਬੁਨਿਆਦੀ ਸਿਆਸੀ ਤਬਦੀਲੀ ਤੇ ਉਸ ਤੋਂ ਉਪਜੇ ਆਰਥਕ ਇਨਕਲਾਬ ਦੇ ਬਿਨਾਂ ਹੋਣੀ ਬਹੁਤ ਦੂਰ ਦੀ ਗਲ ਸੀ, ਇਸ ਲਈ ਏਥੋਂ ਦੇ ਬੁਧੀਮਾਨ, ਖਾਸ ਕਰ ਲੇਖਕ ਜਨ ਜਿਹੜੇ ਵਿਸ਼ੇਸ਼ ਕਰਕੇ ਧਰਤੀ ਦੇ ਲਾਲ ਹੀ ਸਨ, (ਨੀਵੀਂ ਮਧ-ਸ਼੍ਰੇਣੀ ਦੇ ਬੰਦੇ ਵਧੇਰੇ ਕਰਕੇ) ਆਪਣੀ ਸਰਬ-ਪੱਖੀ ਮੁਕਤੀ ਨੂੰ ਲੋਚਦੇ ਹੋਏ ਇਨਕਲਾਬ ਦੀਆਂ ਲੀਹਾਂ' ਤੇ ਸੋਚਣ ਲਗ ਪਏ। ਲੋਕਾਂ ਵਿਚ ਸਿਆਸੀ

ਜਾਗਰਿਤ ਦਾ ਇਕ ਤੂਫਾਨ ਖੜਾ ਹੋ ਗਿਆ। ਹਰ ਪਾਸੇ ਜਨਤਾ ਦੀਆਂ ਜਥੇਬੰਦੀਆਂ ਇਨ-ਕਲਾਬ, ਇਨਕਲਾਬ ਦਾ ਸ਼ੋਰ ਮਚਾ ਰਹੀਆਂ ਸਨ। ਕਿਰਤੀ ਤੇ ਕਿਸਾਨ ਅੰਦੋਲਨ ਜੋਬਨ 'ਤੇ ਆ ਚੁਕੇ ਸਨ ਤੇ ਕੌਮਾਂਤਰੀ ਜੁਗਗਰਦੀ ਦੇ ਪਰਸੰਗ ਵਿਚ ਭਾਰਤੀ ਲੁਕਾਈ ਦਾ ਰੂਸੀ ਜਾਂ ਚੀਨੀ ਲੀਹਾਂ ਤੇ ਤੁਰਕੇ ਆਜ਼ਾਦੀ ਤੇ ਬਰਾਬਰੀ ਲਈ ਹੰਭਲਾ ਮਾਰਨ ਲਈ ਤਤਪਰ ਤੇ ਉਤਾਰੂ ਹੋ ਉਠਣਾ ਐਨ ਸੁਭਾਵਿਕ ਸੀ। ਇਸ ਕੌਮੀ ਤੇ ਕੌਮਾਂਤਰੀ ਸਥਿਤੀ ਨੇ ਭਾਰਤੀ ਤੇ ਉਹਨਾਂ ਦੇ ਨਾਲ ਹੀ ਪੰਜਾਬੀ ਕਲਮਕਾਰਾਂ ਦੇ ਮਨਾਂ ਉਤੇ ਦੋ ਪਰਕਾਰੀ ਪਰਭਾਵ ਪਾਇਆ। ਕੁਝ ਲੋਕ ਜਜ਼ਬਾਤੀ ਹੋ ਗਏ, ਕੁਝ ਰੀਸੋ ਰੀਸੀ ਇਹਨਾਂ ਜਜ਼ਬਾਤੀਆਂ ਦੇ ਨਾਲ ਕਦਮ ਮੇਚਣ ਲਗ ਪਏ, ਇਸ ਲਈ ਕਿ ਫੈਸ਼ਨ ਬਦਲ ਗਿਆ ਸੀ। ਦੂਜੀ ਪਰਕਾਰ ਦਾ ਪਰਭਾਵ ਵਧੇਰੇ ਡੂੰਘਾ ਤੇ ਸਹੀ ਭਾਂਤ ਦਾ ਸੀ। ਇਸ ਨੇ ਬੁਧੀਮਾਨਾਂ ਦੇ ਇਕ ਤਬਕੇ ਨੂੰ ਸੋਚਣ ਤੇ ਮਜਬੂਰ ਕਰ ਦਿਤਾ ਅਤੇ ਉਹਨਾਂ ਦੇ ਦਿਲ ਦੇ ਨਾਲ ਨਾਲ ਦਿਮਾਗ਼ ਨੂੰ ਵੀ ਆਪਣੀ ਪਕੜ ਵਿਚ ਕੱਸ ਕੇ ਲੈ ਲਿਆ।

ਕੁਝ ਸਾਲ ਜਦ ਤੱਕ ਕੌਮਾਂਤਰੀ ਤੇ ਕੌਮੀ ਹਾਲਾਤ ਦਾ ਰੰਗ ਢੰਗ ਇਨਕਲਾਬਮੁਖੀ ਰਿਹਾ, ਉਪਰੋਕਤ ਦੋਹਾਂ ਸ਼ਰੇਣੀਆਂ ਦੇ ਕਲਮਧਾਰੀਆਂ ਨੇ ਜੋ ਵੀ ਰਚਨਾ ਕੀਤੀ ਉਹ ਬਹੁਤ ਵਡੀ ਹੱਦ ਤੱਕ ਰੁਖ ਤੇ ਨਿਸ਼ਾਨੇ ਕਰਕੇ ਸਹੀ ਸੀ।

ਅਧਿਆਤਮਕਤਾ ਦੇ ਮਜ਼ਮੂਨਾਂ ਨੂੰ ਛਡ ਕੇ ਪਿਆਰ ਤੇ ਖਾਸ ਕਰ ਮਰਦ ਦਾ ਇਸਤਰੀ ਲਈ ਪਿਆਰ ਦਾ ਵਿਸ਼ਾ ਵਰਤਮਾਨ ਤੋਂ ਪਹਿਲੋਂ ਦੇ ਸਮਿਆਂ ਦਾ ਇਕ ਮਗਨ ਤੇ ਸਰਬ-ਪਿਰੀ ਰਿਹਾ ਹੈ। ਪਿਆਰ ਨੂੰ ਮਨੁਖ ਛਡ ਵੀ ਨਹੀਂ ਸਕਦਾ ਕਿਉਂਕਿ ਇਹ ਇਕ ਮਨੁਖ ਦੀ ਪਰਕਿਰਤੀ ਦੀ ਮੁਢਲੀ ਤੇ ਸਦੀਵੀ ਲੋੜ ਹੈ ਪਰ ਜਦ ਇਨਕਲਾਬ ਦੀ ਲੋੜ ਫੌਰੀ ਹੋਵੇ ਤਾਂ ਜ਼ੁਲਫ ਦੀ ਗੱਲ ਕੁਝ ਚਿਰ ਪਿਛੇ ਪਾ ਦੇਣੀ ਜ਼ਰੂਰੀ ਹੋ ਜਾਂਦੀ ਹੈ। ਪੰਜਾਬੀ ਦੇ ਕਵੀਆਂ ਨੇ ਪਿਆਰ ਦੇ ਚਸਕਈਆਂ ਨੂੰ ਇਨਕਲਾਬ ਵਿਚ ਜੁਟਣ ਦਾ ਸੰਦੇਸ਼ ਦੇਣਾ ਸ਼ੁਰੂ ਕੀਤਾ ਤੇ ਪਿਆਰ ਦੀ ਅਤ੍ਰਿਪਤੀ ਤੇ ਅਪਰਾਪਤੀ ਨੂੰ ਵਰਤਮਾਨ ਸਮਾਜਿਕ ਵੇਵਸਥਾ ਵਿਰੁਧ ਇਕ ਸਾਂਝਾ ਗਿਲਾ ਬਣਾ ਕੇ ਉਸਨੂੰ ਇਸ ਦੀ ਤਬਾਹੀ ਦੇ ਹਥਿਆਰ ਵਜੋਂ ਵਰਤਣ ਲਈ ਰੱਜ ਕੇ ਪਰੇਰਨਾ ਕੀਤੀ। ਪਿਆਰ ਦੀ ਖਾਤਰ ਨਜ਼ਾਮ ਨਾਲ ਟਕਰ ਦਾ ਨਵਾਂ ਉਦੇਸ਼ ਅਪਣਾਇਆ ਗਿਆ। ਇਹ ਮੋੜ ਬੜਾ ਠੀਕ ਸੀ। ਮੋਹਣ ਸਿੰਘ ਤੇ ਅੰਮ੍ਰਿਤਾ ਪ੍ਰੀਤਮ ਨੇ ਪਰਗਤੀਵਾਦੀ ਵਿਚਾਰਧਾਰਾ ਨੂੰ ਅਪਣਾਉਂਦਿਆਂ ਹੋਇਆ ਨਿਜੀ ਪਿਆਰ ਨੂੰ ਕੁਲ ਦੇ ਪਿਆਰ ਤੋਂ ਕੁਰਬਾਨ ਕਰਨ ਦੀ ਪਰੇਰਨਾ ਦਿਤੀ ਕਿਉਂਕਿ ਸਰਬ ਪਿਆਰ ਦੀ ਜਿਤ ਵਿਚ ਹੀ ਨਿਜੀ ਪਿਆਰ ਦੀ ਤ੍ਰਿਪਤੀ ਸੰਭਵ ਹੋ ਸਕਦੀ ਹੈ।

ਇਹ ਅਤੇ ਏਹੋ ਜਹੇ ਹੋਰ ਮੋੜ ਜੋ ਨਵੀਂ ਸਾਹਿਤਕਾਰੀ ਨੇ ਧਾਰਨ ਕੀਤੇ ਮਧ ਵਰਗ ਦਾ ਇਨਕਲਾਬੀ ਸ਼ਕਤੀਆਂ ਨਾਲ ਸਮਝੌਤਾ ਨਹੀਂ ਸੀ, ਉਸ ਭਾਵ ਵਿਚ ਘਟੋ ਘਟ ਬਿਲਕੁਲ ਨਹੀਂ, ਜਿਸ ਵਿਚ ਰਖ ਕੇ ਜਸਬੀਰ ਸਿੰਘ ਆਹਲੂਵਾਲੀਆਂ ਨੇ ਇਸ ਨੂੰ ਇਕ ਗਲਤ ਕਦਮ ਠਹਿਰਾ ਕੇ ਨਿੰਦਿਆ ਹੈ।

ਮੈਂ ਪੁਨਰ-ਮੁਲੰਕਣ ਦੀ ਗਲ ਨਹੀਂ ਕਰ ਰਿਹਾ, ਮੁਲੰਕਣ ਦੀ ਹੀ ਕਰ ਰਿਹਾ ਹਾਂ ਜਦ ਮੈਂ ਇਹ ਆਖਦਾ ਹਾਂ ਕਿ ਇਸ ਵਿਚਾਰ ਗੋਚਰੇ ਦੌਰ ਵਿਚ ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਉਹਨਾਂ ਦੇ ਸਮਕਾਲੀਆਂ ਨੇ ਸਮਾਜਕ ਕਰਾਂਤੀ, ਆਰਥਕ ਢਾਂਚੇ ਵਿਚ ਤਬਦੀਲੀ ਤੇ ਵਰਗ ਤੇ ਦੁਰਵਰਤੋਂ ਮੁਕਤ ਭਾਈਚਾਰੇ ਦੀ ਸਥਾਪਨਾ ਦੇ ਹੱਕ ਵਿਚ ਜੋ ਕੀਮਤਾਂ ਤੇ ਨਜ਼ਰੀਏ ਅਪਣਾਏ ਤੇ

ਜਿਹਨਾਂ ਰੂਪਾਂ, ਵਿਉਂਤਾਂ ਤੇ ਸ਼ੈਲੀਆਂ ਅਨੁਸਾਰ ਇਹਨਾਂ ਨੂੰ ਵਿਅਕਤ ਕੀਤਾ ਉਹਨਾਂ ਵਿਚ ਕੋਈ ਦੋਸ਼ ਨਹੀਂ ਸੀ। ਕਈਆਂ ਨੇ ਕਿਹਾ ਹੈ ਕਿ ਇਹ ਲੋਕ ਨਾਅਰਾਬਾਜ਼ ਹੋ ਗਏ ਸਨ। ਮੈਂ ਕਹਿੰਦਾ ਹਾਂ ਕਿ ਨਾਅਰਾ ਮਾਰਨ ਵਿਚ ਦੋਸ਼ ਹੀ ਕੀ ਹੈ ? ਅਤੇ ਨਾਅਰਾ ਕਹਿੰਦੇ ਵੀ ਕਿਸ ਨੂੰ ਹਨ ? ਫੌਜ ਦੁਸ਼ਮਣ ਉਤੇ ਹੱਲਾ ਕਰਦੀ ਨਾਅਰਾ ਮਾਰਦੀ ਹੈ। ਨਾਅਰਾ ਤੁਹਾਡੇ ਇਰਾਦੇ ਤੇ ਨਿਸਚੇ ਨੂੰ ਦਰਿੜ ਕਰਦਾ ਹੈ। ਕਵਿਤਾ ਜੇ ਨਾਅਰਾ ਬਣ ਸਕੇ ਤਾਂ ਹੋਰ ਚਾਹੀਦਾ ਹੀ ਕੀ ਹੈ ? ਇਕੋ ਹੀ ਦੁਖ ਹੈ ਕਿ ਬਹੁਤ ਵਾਰ ਕਵਿਤਾ 'ਨਾਅਰਾ' ਬਣਨੋਂ ਰਹਿ ਜਾਂਦੀ ਹੈ। ਜਿਵੇਂ ਹੱਲੇ ਵੇਲੇ ਲਾਇਆ ਗਿਆ ਇਕ ਮੁਰਦਿਲ ਨਾਅਰਾ ਉਲਟਾ ਅਸਰ ਕਰ ਸਕਦਾ ਹੈ। ਇਸੇ ਤਰ੍ਹਾਂ ਇਨਕਲਾਬੀ ਸੈਨਾਵਾਂ ਦੇ ਸਿਰਾਂ ਉਤੋਂ ਦੀ ਫੇਰਿਆ ਇਕ ਮੁਰਦੀ ਕਵਿਤਾ ਦਾ ਨਾਅਰਾ ਹਾਸੋ ਹੀਣਾ ਹੋ ਕੇ ਰਹਿ ਸਕਦਾ ਹੈ। ਦੋਹਾਂ ਹਾਲਤਾਂ ਵਿਚ ਦੋਸ਼ ਨਾਅਰਾ ਲਾਉਣ ਵਾਲਿਆਂ ਦੀ ਸਤਿਆ ਦਾ ਹੈ। ਕਵਿਤਾ ਵਿਚ ਨਾਅਰਾ ਬਣਨ ਦੀ ਸਤਿਆ ਹੋਵੇ ਤਾਂ ਉਹ ਕਵਿਤਾ ਮਹਾਨ ਹੈ ਅਤੇ ਜਿਥੇ ਜਿਥੇ ਕੋਈ ਅਜੇਹੀ ਕਵਿਤਾ ਰਚੀ ਗਈ ਹੈ ਉਸ ਦੇ ਰਚਣਹਾਰ ਨੂੰ ਇਨਕਲਾਬੀ ਕਵੀ ਹੋਣ ਦੇ ਨਾਤੇ ਪਰਨਾਮ ਕਰਨਾ ਬਣਦਾ ਹੈ।

ਏਥੇ ਮੈਂ ਉਦਾਹਰਨ ਵਜੋਂ ਕੇਵਲ ਦੋ ਨੁਕਤਿਆਂ ਨੂੰ ਹੀ ਮਿਸਾਲੀ ਰੂਪ ਵਿਚ ਪੇਸ਼ ਕੀਤਾ ਹੈ। ਇਸੇ ਤਰ੍ਹਾਂ ਰੂਪ ਬਾਰੇ ਇਤਰਾਜ਼ਾਂ ਦੇ ਜੁਆਬ ਦਿਤੇ ਜਾ ਸਕਦੇ ਹਨ। ਰੂਪ ਵਸਤੂ ਨਾਲ ਜੁੜੀ ਹੋਈ ਚੀਜ਼ ਹੈ ਅਤੇ ਕਵਿਤਾ ਵਿਚ ਇਹ ਸਭ ਸ਼ਬਦ-ਯੋਜਨਾ ਦੀ ਖੇਡ ਹੈ। ਕਿਉਂਕਿ ਭਾਸ਼ਾ ਦੀ ਵਰਤੋਂ ਨਾਲ ਕਵਿਤਾ ਦਾ ਅਟੁਟ ਸਬੰਧ ਹੈ, ਇਸ ਲਈ ਇਸ ਦੀ ਰਚਨਾ ਵਿਚ ਭਾਸ਼ਾ ਆਪਣੇ ਨਿਜੀ ਸੁਭਾ ਤੇ ਸ਼ਰਤਾਂ ਅਧੀਨ ਵਰਤੋਂ ਵਿਚ ਆਉਂਦੀ ਹੈ। ਹਰ ਕਵੀ ਆਪਣੀ ਨਿਜੀ ਯੋਗਤਾ ਅਨੁਸਾਰ ਭਾਸ਼ਾ ਦੀ ਵਰਤੋਂ ਕਰਦਾ ਹੈ ਤੇ ਮੁਰਾਦ ਉਸ ਦੀ ਹਰ ਹਾਲਤ ਵਿਚ ਆਤਮ-ਅਭਿ-ਵਿਅੰਜਨ ਹੁੰਦੀ ਹੈ। ਇਸ ਲਈ ਆਲੋਚਨਾ ਨੂੰ ਕੇਵਲ ਇਹ ਦੇਖਣਾ ਬਣਦਾ ਹੈ ਕਿ ਕਥਨਹਾਰ ਜਾਂ ਕਵੀ ਜੋ ਕੁਝ ਕਹਿਣਾ ਲੋੜਦਾ ਹੈ ਉਹ ਕਿਸ ਹੱਦ ਤੱਕ ਠੀਕ ਹੈ ਤੇ ਉਸ ਨੂੰ ਕਹਿਣ ਵਿਚ ਕਿਸ ਹਦ ਤਕ ਸਫਲ ਹੋਇਆ ਹੈ। ਬਿਨਾ ਵਿਸ਼ਾ-ਵਸਤੂ ਨਾਲ ਜੋੜਿਆਂ ਕਿਸੇ ਨੂੰ ਇਹ ਕਹਿਣਾ ਕਿ ਉਸ ਨੇ ਅਮਕਾ ਛੰਦ ਕਿਉਂ ਵਰਤਿਆ, ਫਲਾਨਾ ਅਲੰਕਾਰ ਕਿਉਂ ਜੋੜਿਆ ਜਾਂ ਨਿਰਜੀਵ ਨੂੰ 'ਅਨੁਪ੍ਰਾਣਤ' ਕਿਉਂ ਕੀਤਾ, ਗੱਡੇ ਦੇ ਪਿਛੇ ਬੋਲਦ ਜੋੜਨ ਵਾਲੀ ਗਲ ਹੈ।

ਇਸ ਲਈ ਮੈਂ ਉਹਨਾਂ ਸਭ ਪਰਯੋਗਵਾਦੀਆਂ ਜਾਂ ਪਰਯੋਗਸ਼ੀਲਾਂ ਜਾਂ ਆਧੁਨਿਕ ਜਾਂ ਨਵੇਂ ਕਵੀਆਂ ਦੇ ਕੁਲ ਇਤਰਾਜ਼ਾਂ ਨੂੰ ਜੋ ਇਸ ਸਬੰਧ ਵਿਚ ਉਠਾਏ ਗਏ ਸਨ ਜਾਂ ਸ਼ਾਇਦ ਹੁਣ ਵੀ ਕਿਧਰੇ ਕਿਧਰੇ ਉਠਾਏ ਜਾਂਦੇ ਹੋਣ ਉਕਾ ਹੀ ਨਿਰਮੂਲ ਤੇ ਬੇਤੁਕਾ ਜਾਣ ਕੇ ਰੱਦ ਕਰਦਾ ਹਾਂ। ਮੇਰਾ ਵਿਸ਼ਵਾਸ ਹੈ ਕਿ ਹੁਣ ਤੱਕ ਅਖੌਤੀ ਪਰਯੋਗਵਾਦ ਆਪਣੇ ਗੁਰੂ ਸਮੇਤ ਭੁਲੇਖਿਆਂ ਦੇ ਚਕਰ ਵੀਊ ਵਿਚੋਂ ਨਿਕਲ ਚੁਕਾ ਹੈ। ਅਤਰ ਸਿੰਘ ਤੇ ਕਸੇਲ ਤਾਂ ਮੁਢ ਵਿਚ ਹੀ ਇਸ ਨਵੇਂ ਪਰਪੰਚ ਨਾਲੋਂ ਵਖ ਹੋ ਗਏ ਸਨ ਇਸ ਪਿਛੋਂ ਜਗਤਾਰ, ਸ. ਸ. ਮੀਸ਼ਾ, ਅਜਾਇਬ ਕਮਲ ਆਦਿ ਕੁਝ ਇਕ ਹੋਨਹਾਰ ਸਜਨ ਇਸ ਨਵੇਂ ਵਾਦ ਦੀ ਜ਼ੱਦ ਵਿਚ ਆਉਂਦੇ ਜਾਪੇ ਪਰ ਹੁਣ ਹਾਲਤ ਇਹ ਹੈ ਕਿ ਇਹੋ ਮੁਢਲੀ ਸਜਨ ਹੀ ਪਰਯੋਗਵਾਦ ਦੇ ਸਭ ਤੋਂ ਵਡੇ ਆਲੋਚਕ ਤੇ ਭੰਡਣਹਾਰ ਹਨ, ਏਥੋਂ ਤਕ ਕਿ ਜਸਬੀਰ ਸਿੰਘ ਆਹਲੂਵਾਲੀਆ ਵੀ ਆਪਣੀ ਆਰੰਭਕ ਫਾਰਮੂਲੇਬਾਜ਼ੀ ਦੀ ਦਲਦਲ ਵਿਚੋਂ ਨਿਕਲ ਚੁਕਾ ਜਾਪਦਾ ਹੈ ਤੇ ਵਰਤਮਾਨ

ਸਾਹਿਤਕਾਰੀ ਲਈ ਨਵੇਂ ਨਿਸ਼ਾਨਿਆਂ ਦੇ ਮਜ਼ਮੂਨਾਂ ਤੇ ਵਿਉਂਤਾਂਦੀ ਭਾਲ [ਵਿਚ ਨਜ਼ਰ ਆ ਰਿਹਾ ਹੈ।

ਜੇਕਰ ਗੌਹ ਨਾਲ ਦੇਖਿਆ ਜਾਵੇ ਤਾਂ ਉਪਰੋਕਤ ਕਵੀਆਂ ਵਿਚੋਂ ਵੀ ਸ਼ਾਇਦ ਇਕ ਅੱਧ ਹੀ ਤੇ ਉਹ ਵੀ ਆਪਣੇ ਅਧ ਪਚੱਧ ਭਾਗ ਵਿਚ ਜਸਬੀਰ ਆਹਲੂਵਾਲੀਏ ਦੇ ਨਿਰਧਾਰਤ ਗੁਰਾਂ ਅਨੁਸਾਰ ਲਿਖ ਸਕਿਆ ਹੋਵੇਗਾ, ਉਸ ਨੇ ਤਾਂ ਵਿਸ਼ੇ ਦੀ ਚੋਣ ਅਤੇ ਉਸ ਨੂੰ ਪੇਸ਼ ਕਰਨ ਦੀ ਵਿਉਂਤ ਦੀਆਂ ਬੇਲਚਕ ਹੱਦਾਂ ਕਾਇਮ ਕਰ ਦਿਤੀਆਂ ਸਨ ਅਤੇ ਜੋ ਅਸੂਲ ਨਿਰਧਾਰਤ ਕੀਤੇ ਸਨ ਉਹਨਾਂ ਦਾ ਜੋ ਕਰੜਾ ਆਪਸੀ ਵਿਰੋਧ ਪਰਤੱਖ ਰੂਪ ਵਿਚ ਮੌਜੂਦ ਸੀ ਉਹਨਾਂ ਨੂੰ ਨਜਿਠਣ ਦੀ ਆਹਲੂਵਾਲੀਆ ਸਾਹਿਬ ਨੇ ਕਦੇ ਖੇਚਲ ਨਹੀਂ ਕੀਤੀ। ਮਿਸਾਲ ਲਈ ਮਾਨਵੀਕਰਨ ਨੂੰ ਤਾਂ ਉਸ ਨੇ ਮਧ-ਸ਼ਰੇਣਕ ਰੁਚੀ ਦੱਸ ਕੇ ਨਿੰਦਿਆ ਪਰ ਇਤਿਹਾਸਕ ਹਵਾਲਿਆਂ ਦੀ ਵਰਤੋਂ ਨੂੰ ਠੀਕ ਹੀ ਨਹੀਂ ਸਗੋਂ ਲਾਜ਼ਮੀ ਠਹਿਰਾਇਆ।ਖੈਰ ਮੈਨੂੰ ਏਥੇ ਇਹਨਾਂ ਆਤਮ-ਵਿਰੋਧਾਂ ਤੇ ਮਿਥਿਆ ਉਕਤੀਆਂ ਯੁਕਤੀਆਂ ਦੀ ਚੀਰ ਫਾੜ ਕਰਨ ਦੀ ਲੋੜ ਨਹੀਂ। ਤਾਤਪਰਜ ਇਹ ਹੈ ਕਿ ਮੋਹਣ ਸਿੰਘ-ਅੰਮ੍ਰਿਤਾ ਪ੍ਰੀਤਮ ਧਾਰਾ (ਜੇ ਕੋਈ ਅਜੇਹੀ ਧਾਰਾ ਹੈ ਤਾਂ) ਦੀ ਪਰਯੋਗਵਾਦੀਆਂ ਵਲੋਂ ਜੋ ਆਲੋਚਨਾ ਹੋਈ ਉਹ ਬੇਨੁਕਤਾ ਤੇ ਬਹੁਤ ਵਡੀ ਹਦ ਤਕ ਬੇਥਵੀ ਸੀ।

ਇਸ ਦਾ ਇਹ ਮਤਲਬ ਨਹੀਂ ਕਿ ਜੋ ਕੁਝ ਪ੍ਰੋ: ਮੋਹਣ ਸਿੰਘ, ਅੰਮ੍ਰਿਤਾ ਪ੍ਰੀਤਮ ਜਾਂ ਉਹਨਾਂ ਦੇ ਕਈ ਹੋਰ ਸਮਕਾਲੀ ਅਗਾਂਹ ਵਧੂਪਨ ਦਾ ਨਾਂ ਲੈ ਕੇ ਲਿਖਦੇ ਰਹੇ, ਉਹ ਸਭ ਕੁਝ ਸੰਪੂਰਨ ਠੀਕ ਹੈ ਅਤੇ ਉਹਨਾਂ ਨੇ ਵਿਸ਼ੇ ਦੀ ਸੇਧ ਦੇ ਪਖ ਤੋਂ ਕਦੇ ਗਲਤੀ ਨਹੀਂ ਕੀਤੀ। ਇਹਨਾਂ ਤਰੁਟੀਆਂ ਵੱਲ ਕਈ ਥਾਵਾਂ ਤੇ ਉਂਗਲ ਰਖੀ ਜਾ ਸਕਦੀ ਹੈ ਕਿਉਂਕਿ ਇਹ ਮੁਆਮਲੇ ਵਿਅਕਤੀ-ਗਤ ਸਮਝ ਤੇ ਸਮਰਥਾ ਨਾਲ ਸਬੰਧ ਰਖਦੇ ਹਨ ਪਰ ਇਸ ਦਾ ਇਹ ਮਤਲਬ ਜ਼ਰੂਰ ਹੈ ਕਿ ਪਰਯੋਗਵਾਦ ਦੀ ਨੁਕਤਾਚੀਨੀ ਨੇ ਨਵੀਂ ਪੀੜ੍ਹੀ ਦੇ ਵੀ ਅਤੇ ਕਿਸੇ ਹੱਦ ਤਕ ਪਿਛਲੀ ਪੀੜ੍ਹੀ ਦੇ ਵੀ ਸਾਹਿਤਕਾਰਾਂ ਉਤੇ ਮਾੜਾ ਤੇ ਥਿੜਕਾਊ ਅਸਰ ਪਾਇਆ। ਜਸਬੀਰ ਸਿੰਘ ਆਹਲੂਵਾਲੀਆ ਨੇ ਕਈ ਸਾਲ ਇਕ ਅਟੁਟ ਜਹੀ ਲਗਾਤਾਰ ਦਰਿੜ੍ਹਤਾ ਤੇ ਅਮੋੜ ਜ਼ਿਦ ਨਾਲ ਜੋ ਹਮਲੇ ਅਗਾਂਹਵਧੂ ਲਹਿਰ ਉਤੇ ਕੀਤੇ ਉਹਨਾਂ ਵਿਚ ਜਾਪਦਾ ਹੈ ਕਿ ਉਸ ਦੀ ਨਿਸਚੇ ਦੀ ਸਚਿਆਈ ਕੰਮ ਕਰ ਰਹੀ ਸੀ ਅਰਥਾਤ ਉਹ ਆਪ ਵੀ ਭਰਮਵੱਸ ਸੀ ਅਤੇ ਇਸ ਭਰਮਜਾਲ ਵਿਚੋਂ ਨਿਕਲਣ ਲਈ ਹਾਲੇ ਉਸ ਨੂੰ ਸਵੈ-ਆਲੋਚਨਾ ਦੀ ਤੜਕੀ ਲੋੜ ਸੀ। ਇਹ ਗਲ ਬੜੀ ਹੀ ਆਸਜਨਕ ਹੈ ਕਿ ਉਹ ਹੁਣ ਤਕ ਤਕਰੀਬਨ ਹਰ ਵਾਰ ਆਪਣੀ ਪਹਿਲੀ ਪੋਜ਼ੀਸ਼ਨ ਨੂੰ ਬਦਲਦਾ ਰਿਹਾ ਹੈ।

ਲੇਕਨ ਆਹਲੂਵਾਲੀਏ ਜਾਂ ਪ੍ਰੀਤਮ ਸਿੰਘ ਦੀ ਆਲੋਚਨਾ ਜਾਂ ਨਵੀਆਂ ਸੇਧਾਂ ਦੇਣ ਦੀ ਕੋਸ਼ਿਸ਼ ਜੇਕਰ ਅਸੀਂ ਭਰਮ-ਵੱਸ ਮੰਨ ਵੀ ਲਈਏ ਤਾਂ ਵੀ ਪੁਰਾਣੇ ਅਗਰਗਾਮੀਆਂ ਵਿਚੋਂ ਕੁਝ ਇਕ ਉਚ-ਕੋਟੀਆਂ ਵਿਚ ਆਇਆ ਪ੍ਰਤਿਗਾਮੀ ਉਲਾਰ ਜਾਂ ਘੱਟੋ ਘਟ ਖੜੋਤ ਨੂੰ ਵਿਆਖਿਆਉਣਾ ਫੇਰ ਵੀ ਬਾਕੀ ਰਹਿ ਜਾਂਦਾ ਹੈ। ਆਜ਼ਾਦੀ ਦੇ ਪਹਿਲੇ ਦਹਾਕੇ ਵਿਚ ਤਾਂ ਨਾਨਕ ਸਿੰਘ ਵਰਗਾ ਸੋਧਵਾਦੀ ਵੀ ਆਦਮ ਖੋਰ ਵਰਗੇ ਨਾਵਲ ਲਿਖਣ ਲਗ ਪਿਆ ਸੀ। ਗੁਰਬਖਸ਼ ਸਿੰਘ ਪ੍ਰੀਤ ਲੜੀ ਨੇ ਰੋਮਾਂ-ਸਿਕ ਆਦਰਸ਼ਵਾਦ ਦਾ ਪੱਲਾ ਛੱਡ ਕੇ ਖੰਡਰਾਂ ਉਤੇ ਉਸਾਰੀ ਕਰਨੀ ਸ਼ੁਰੂ ਕਰ ਦਿਤੀ ਸੀ। ਅਗਾਂਹ ਵਧੂਆਂ ਦੀ ਹਾਂ ਵਿਚ ਹਾਂ ਮਿਲਾਉਣਾ ਫੈਸ਼ਨ ਬਣ ਗਿਆ ਸੀ। ਇਉਂ ਗਰਮ ਹੋ ਕੇ ਭੱਠੀ

ਦਾ ਲੋਹਾ ਜਿਵੇਂ ਮੰਦਾ ਪੈ ਗਿਆ ਹੋਵੇ, ਅਜ ਕਲ ਗੱਲ ਬੜੀ ਨਰਮ ਪੈ ਗਈ ਜਾਪਦੀ ਹੈ। ਜਸਵੰਤ ਸਿੰਘ ਕੰਵਲ ਨੇ ਭਖਾ ਦੇ ਸਮੇਂ ਬੜਾ ਕੁਝ ਤੱਤਾ ਤੱਤਾ ਲਿਖਿਆ। ਅਜ ਗੁਰਦਿਆਲ ਸਿੰਘ ਵਰਗਾ, ਮੜ੍ਹੀ ਦੇ ਦੀਵੇ ਵਿਚ ਗਰੀਬ ਦੀ ਬਾਤ ਪਾਉਂਦਾ ਤਬਦੀਲੀ ਲਈ ਉਨਾਂ ਕਾਹਲਾ ਨਹੀਂ ਜਾਪਦਾ ? ਕੀ ਆਸ ਨਿਰਾਸਤਾ ਵਿਚ ਬਦਲ ਗਈ ਹੈ ? ਕੀ ਇਨਕਲਾਬ ਦਾ ਚੱਕਰ ਰੁਕ ਗਿਆ ਹੈ। ਕੀ ਕੋਈ ਅਜਿਹੇ ਕੌਮੀ ਤੇ ਕੌਮਾਂਤਰੀ ਹਲਾਤ ਪੈਦਾ ਹੋ ਗਏ ਹਨ ਜਿਨ੍ਹਾਂ ਕਾਰਨ ਨਿਘਾਰ ਦੀ ਅਵਸਥਾ ਹੋਂਦ ਵਿਚ ਆ ਗਈ ਹੈ ?

ਮੇਰਾ ਖਿਆਲ ਇਹ ਕਹਿੰਦਾ ਹੈ ਕਿ ਅਵਸਥਾ ਕੁਝ ਅਜੇਹੀ ਹੀ ਹੈ, ਦੂਜੀ ਸੰਸਾਰ ਜੰਗ ਦੇ ਪਿਛੋਂ ਅਤੇ ਖਾਸ ਕਰਕੇ ਸਤਾਲਿਨ ਦੀ ਮਿਰਤੂ ਦੇ ਨਾਲ ਸੋਵੀਅਤ ਰੂਸ ਦੀ ਕੌਮੀ ਨੀਤੀ ਇਨਕਲਾਬ ਪਿਛੋਂ ਅਤੇ ਆਤਮ ਬਚਾਉ ਪਹਿਲੋਂ ਦੀ ਬਣਦੀ ਗਈ ਹੈ।ਇਸ ਨਾਲ ਸੰਸਾਰ ਸਮਾਜ-ਵਦੀ ਲਹਿਰ ਵਿਚ ਦੁਫੇੜ ਪੈਦਾ ਹੋ ਗਈ ਹੈ ਅਤੇ ਦੁਹਰਾਈ ਵਾਦੀਆਂ ਦੀ ਕਿਰਪਾਲਤਾ ਦੁਆਰਾ ਸਾਮਵਾਦੀ ਲਹਿਰ ਦਾ ਇਕ ਵਡਾ ਧੁੜਾ ਵਧ ਤੋਂ ਵਧ ਲੋਕ-ਤੰਤਰੀ ਸਮਾਜਵਾਦੀ ਰੂਪ ਧਾਰਨ ਕਰਦਾ ਜਾਂ ਕਰ ਚੁਕਾ ਜਾਪਦਾ ਹੈ।

ਨਤੀਜਾ ? ਛਾਲੀਂ ਅਗਾਂਹ ਵਧਦੀ ਆਉਂਦੀ ਲਹਿਰ ਨੂੰ ਢਾ ਲਗ ਗਈ ਹੈ—ਆਸ ਦਾ ਦਰਿਸ਼ ਨਿਰਾਸਤਾ ਤੇ ਜੱਕੋ ਤੱਕੀ ਵਿਚ ਪਰਤ ਗਿਆ ਹੈ। ਇਸ ਬਹੁ-ਮੁਢਤਾ ਤੇ ਦੁਫੇੜ ਦਾ ਸਦਕਾ ਸੰਸਾਰ ਦੇ ਕਿਸੇ ਵੀ ਨੁਕਰ ਵਿਚ ਸਮਾਜਵਾਦ ਬਚਾਉ ਦੇ ਮੋਰਚੇ ਤੇ ਘਬਰਾਇਆ ਹੋਇਆ ਦਿਸਦਾ ਹੈ। ਕੌਮੀ ਆਜ਼ਾਦੀ ਦੀਆਂ ਸਫਲ ਤਹਿਰੀਕਾਂ ਨਵ-ਬਸਤੀਵਾਦ ਵਿਚ ਬਦਲ ਗਈਆਂ ਹਨ—ਕਾਂਗੋ ਦੀ ਮਿਸਾਲ ਸਾਡੇ ਸਾਹਮਣੇ ਹੈ। ਇਸੇ ਤਰ੍ਹਾਂ ਕਈ ਹੋਰ ਦੇਸਾਂ ਵਿਚ ਦੁਖਾਂਤ ਵਾਪਰਿਆ ਹੈ. ਸੁਖਾਂ ਦੀ ਗਲ ਕਿਧਰੇ ਦਿਸਦੀ ਨਹੀਂ।ਮਲਾਇਆ, ਇੰਡੋਨੇਸ਼ੀਆ ਤੇ ਵੀਤਨਾਮ ਵਿਚ ਕੀ ਹੋਇਆ ਹੈ. ਕੀ ਹੋ ਰਿਹਾ ਹੈ ?ਜਿਸ ਪਾਸੇ ਵੀ ਨਿਗਾਹ ਮਾਰੋ ਪਰਗਤੀ ਦੀਆਂ ਤਾਕਤਾਂ ਮਾਰ ਖਾ ਰਹੀਆਂ ਜਾਪਦੀਆਂ ਹਨ।ਸਾਮਰਾਜ ਦੇ ਦਮਾਮੇ ਵਜ ਰਹੇ ਹਨ। ਕਿੰਨੇ ਸਾਲਾਂ ਤੋਂ ਵੀਰਤਨਾਮ ਦੀ ਬੇਕਸ ਜਨਤਾ ਦਾ ਖੂਨ ਕੀਤਾ ਜਾ ਰਿਹਾ ਹੈ, ਕਾਤਲ ਦੀ ਬਾਂਹ ਫੜਨ ਵਾਲੇ ਮੌਜੂਦ ਹਨ ਪਰ ਕਿੱਥੇ ਹਨ ? ਵਕਤੀ ਦਰਿਸ਼ ਵੀ ਕੋਈ ਘਟ ਦਿਲ ਢਾਉ ਨਹੀਂ। ਇਨਾਂ ਬਦਲਦੇ ਹਾਲਾਤ ਨੇ ਪੰਜਾਬੀ ਬੁਧੀਮਾਨਾਂ ਦੀ ਉਸ ਢਾਣੀ ਨੂੰ ਜੋ ਕੇਵਲ ਹਾਲਾਤ ਦੀ ਰਫਤਾਰ ਤੋਂ ਮੁਤਾਸਰ ਹੋ ਕੇ ਪਰਗਤੀ-ਵਾਦੀ ਬਣੇ ਸਨ ਨਿਰਉਤਸ਼ਾਹ ਕਰ ਦਿੱਤਾ ਜਾਪਦਾ ਹੈ ਅਤੇ ਬਹੁਤੇ ਲੇਖਕ ਇਸੇ ਵੰਨਗੀ ਦੇ ਸਨ। ਅੱਜ ਉਨ੍ਹਾਂ ਨੇ ਮਨੁਖਤਾ ਦੀ ਆਜ਼ਾਦੀ ਤੇ ਬਰਾਬਰੀ ਦਾ ਮਜ਼ਮੂਨ ਤਿਆਗ ਦਿਤਾ ਹੈ ਅਤੇ ਨਿਜੀ ਦੁਖ ਸੁਖ ਦੇ ਅਲਾਪ ਵਿਚ ਸਿਮਟਕੇ ਰਹਿ ਗਏ ਹਨ। ਕੋਈ ਹਰਿਆ ਬੂਟ ਰਹਿਓਰੀ।

ਤੇ ਇਹ ਉਹ ਹੈ ਜੋ ਨਿਸਚੇ ਕਰਕੇ ਮਾਰਕਸਵਾਦੀ ਸੀ, ਰੀਸ ਕਰਕੇ ਅਗਾਂਹ ਵਧੂ ਕਹਾਉਣ ਦਾ ਸ਼ੌਕੀਨ ਨਹੀਂ ਸੀ। ਕਿਉਂਕਿ ਵਾਤਾਵਰਨ ਗਰਮ ਸੀ ਉਸ ਦਾ ਨਾਂ ਰੀਸ-ਕਰੂਆਂ ਵਿਚ ਵੀ ਆ ਗਿਆ, ਜਾਂ ਰਣ ਸੁਸਤ ਪੈ ਗਿਆ ਤਾਂ ਏਧਰ ਵੀ ਸੁੰਨ ਵਰਤ ਗਈ। ਇਨ੍ਹਾਂ ਦੀ ਇਸ ਦੁਖ ਬੀਤੀ ਦੀ ਤਹਿ ਵਿਚ ਉਨ੍ਹਾਂ ਅੰਦਰ ਨਿਰਣੇ ਦੀ ਘਾਟ ਅਤੇ ਸਹੀ ਸੂਝ ਦੀ ਅਣਹੋਂਦ ਸੀ। ਉਹ ਸਮੇਂ ਦੀ ਧਾਰਾ ਨਾਲ ਵਗਦੇ ਸਨ। ਸਹੀ ਵਿਗਿਆਨਕ ਵਿਸ਼ਲੇਸ਼ਨ ਤੇ ਮਨੁਖੀ ਹਮਦਰਦੀ ਦੀ ਦੌਲਤ ਵਲੋਂ ਉਨ੍ਹਾਂ ਦੀ ਝੋਲ ਬਹੁਤ ਊਣੀ ਸੀ।

ਜਦ ਹਾਲਾਤ ਗਰਮ ਨਾ ਹੋਣ, ਅਜ਼ਾਦੀ ਤੇ ਬਰਾਬਰੀ ਤੇ ਮਾਨਵ ਏਕੇ ਦੀ ਤਹਿਰੀਕ ਡਿਗਦੀ ਜਾ ਰਹੀ ਹੋਵੇ ਉਸ ਵੇਲੇ ਅਗਾਂਹ ਵਧੂ ਸਾਹਿੱਤ ਦੀ ਪੈਦਾਵਾਰ ਇਕ ਆਮ ਵਹਿਣ ਨਹੀਂ ਹੁੰਦੀ, ਸਗੋਂ ਚੇਤੰਨ ਸਾਹਿਤਕਾਰ ਦੀ ਕਿਰਤ ਹੋ ਸਕਦੀ ਹੈ। ਪਰਯੋਗਵਾਦ, ਆਧੁਨਿਕਤਾਵਾਦ ਵਰਗੇ ਚਿੰਤਨ ਵਾਦ ਉਸ ਸਮੇਂ ਨੂੰ ਵਸ਼ੇਸ਼ ਕਰਕੇ ਬੜਾ ਉਪਜਾਊ ਪਾਉਂਦੇ ਹਨ ਜਦ ਕਿ ਕੌਮੀ ਕੌਮਾਂਤਰੀ ਵਾਤਾਵਰਨ ਵਿਚ ਉਤਸਾਹਹੀਣਤਾ ਵਧ ਜਾਵੇ ਜਾਂ ਫੇਰ ਬੁਧੀਮਾਨ ਵਰਗ ਆਪਣੇ ਚੌਗਿਰਦੇ ਨਾਲ ਸੰਤੁਸ਼ਟ ਹੁੰਦਾ ਜਾਪੇ। ਦੇਸ-ਵੰਡ ਦੇ ਨਤੀਜੇ ਦੇ ਤੌਰ ਤੇ ਜੋ ਮਹਾਂ-ਭਿਆਨਕ ਉਥਲ ਪੁਥਲ ਤੇ ਉਜਾੜਾ ਹੋਇਆ ਉਸ ਨੇ ਆਜ਼ਾਦੀ ਪਹਿਲੋਂ ਦੇ ਆਰਥਕ ਮੰਦਵਾੜੇ ਨੂੰ ਹੋਰ ਵੀ ਕਹਿਰਵਾਨ ਕਰ ਦਿਤਾ ਸੀ ਅਤੇ ਬਹੁਤੇ ਲੇਖਕ ਲੋਕ ਇਸ ਦੀ ਜ਼ੱਦ ਵਿਚ ਭਾਰੀ ਤਰ੍ਹਾਂ ਆ ਗਏ ਸਨ। ਉਹਨਾਂ ਦੇ ਮਨਾਂ ਵਿਚ ਅਸ਼ਾਂਤੀ ਨੇ ਤਰੱਕੀ ਕੀਤੀ। ਸਿੱਟਾ ਰੂਪ ਵਰਤਮਾਨ ਨਾਲ ਅਸ਼ਾਂਤੀ ਤੇ ਭਵਿਖਤ ਦੀ ਸ਼ਾਂਤੀ ਦੇ ਤਰਸੇਵੇ ਦਾ ਸਾਹਿਤ ਪੈਦਾ ਹੋਇਆ ਜਿਸ ਦੀ ਨੁਹਾਰ ਸਮੇਂ ਦੀ ਪਰਚੰਡ ਚੇਤਨਤਾ ਨਾਲ ਮਿਲਕੇ ਅਗਾਂਹਵਧੂ ਰੂਪ ਧਾਰਨ ਕਰ ਗਈ। ਕੁਝ ਸਮਾਂ ਪਾਕੇ ਇਹਨਾਂ ਵਿਚੋਂ ਬਹੁਤ ਸਾਰਿਆਂ ਦੀ ਵਰਗ-ਬਦਲੀ ਹੋ ਗਈ। ਪਦਾਰਥਕ ਸਾਧਨ ਜੁੜ ਗਏ। ਨਤੀਜਾ ਇਹ ਹੋਇਆ ਕਿ ਉਹਨਾਂ ਨੂੰ ਆਪਣੇ ਪੁਰਾਣੇ ਮਜ਼ਮੂਨ ਨਾਲ ਕੇਵਲ ਉਪਭਾਵਿਕ ਸਨੇਹ ਹੀ ਰਹਿ ਗਿਆ ਤੇ ਤਬਦੀਲ ਹੋਏ ਆਰਥਕ ਹਾਲਤ ਅਨੁਸਾਰ ਉਹਨਾਂ ਦੀ ਕਲਮ ਨੇ ਆਪਣੇ ਲਈ ਵਧੇਰੇ ਆਤਮ ਸੰਤੁਸ਼ਟ ਤੇ ਵਿਅਕਤੀਗਤ ਪਰਗਟਾਉ ਦੇ ਵਿਸ਼ੇ ਧਾਰਨ ਕਰ ਲਏ।

ਪਿਛਾਖੜ ਦਾ ਜ਼ੋਰ ਵਧਦਾ ਜਾ ਰਿਹਾ ਹੋਵੇ, ਹਾਲਾਤ ਨਿਰਾਸਤਾ ਉਪਜਾਊ ਹੁੰਦੇ ਜਾ ਰਹੇ ਹੋਣ, ਤਾਂ ਉਸ ਵੇਲੇ ਚੇਤੰਨ ਸਾਹਿਤਕਾਰ ਨੂੰ ਮੈਦਾਨ ਵਿਚ ਉਤਰਨਾ ਲੋੜੀਂਦਾ ਹੈ। ਇਸ ਵੇਲੇ ਆਲੋਚਨਾ ਨੂੰ ਫਰਜ ਪਹਿਚਾਨਣ ਦੀ ਲੋੜ ਵੀ ਸਭ ਤੋਂ ਜ਼ਿਆਦਾ ਹੈ। ਚੇਤੰਨਤਾ ਦਾ ਸੰਚਾਰ ਕਰਨ ਲਈ ਉਪਰਾਲਾ ਜਥੇ ਬੰਦ ਕੀਤਾ ਜਾਵੇ। 1936 ਵਿਚ ਜਿਸ ਪ੍ਰਗਤੀ ਸ਼ੀਲ ਲੇਖਕ ਸੰਘ ਦੀ ਨੀਂਹ ਧਰੀ ਗਈ ਸੀ, ਉਸਦਾ ਨਜ਼ਰਿਆਤੀ ਸਡੋਲਤਾ ਦਾ ਰੋਲ ਬੜਾ ਰਚਨਾਤਮਕ ਸੀ। ਇਹ 1947 ਤਕ ਆਪਣਾ ਰੋਲ ਬੜੀ ਗੌਰਵਤਾ ਨਾਲ ਅਦਾ ਕਰਦਾ ਰਿਹਾ। ਇਸ ਚੇਤਨਤਾ ਦੀ ਵਾਹੀ ਤੇ ਖਾਦ ਵਰਤੋਂ ਦਾ ਸਿਟਾ ਰੂਪ ਅਗਾਂਹ ਵਧੂ ਸਾਹਿਤ ਦੀ ਇਕ ਤਕੜੀ ਫਸਲ ਹੋਂਦ ਵਿਚ ਆਈ ਅਤੇ ਤਕਰੀਬਨ ਇਕ ਦਹਾਕਾ ਭਰ ਇਸ ਨੇ ਲੋਕ ਲਹਿਰ ਦੀ ਪੇਟ ਪੂਰਤੀ ਕੀਤੀ। ਜਦ ਇਸ ਲੋਕ-ਉਭਾਰ ਵਿਚ ਕੌਮੀ ਤੇ ਕੌਮਾਂਤਰੀ ਕਾਰਨਾਂ ਕਰਕੇ ਨਿਘਾਰ ਆਉਣ ਲੱਗਾ ਸੋਹਣੀ ਦੇ ਕੱਚੇ ਘੜੇ ਵਾਂਗ ਬਹੁਤੇ ਰੀਸੂ ਪਰਗਤੀਵਾਦੀ ਖੁਰਨ ਲਗੇ। ਨਵਿਆਂ ਵਿਚ ਭ੍ਰਾਂਤੀ ਫੈਲ ਗਈ। ਸੂਝ ਦੀ ਕਮੀ ਹਥੋਂ ਇਹ ਸਭ ਕੁਝ ਵਾਪਰਿਆ।

ਇਸ ਦੁਖਾਂਤ ਨੂੰ ਸੁਖਾਂਤ ਵਿਚ ਪਰਤਣ ਲਈ ਚੇਤੰਨ ਸਾਹਿਤਕਾਰਾਂ ਦੀ ਨਵੀਂ ਜਥੇ ਬੰਦੀ ਦੀ ਲੋੜ ਹੈ ਜਿਹੜੀ ਬਦਲੇ ਹੋਏ ਹਾਲਤ ਦੀ ਡਾਇਲੈਕਟਿਕਸ ਨੂੰ ਵਿਚਾਰਕੇ ਉਠ ਰਹੇ ਲੋਕ ਹਿਤਕਾਰੀ ਲੇਖਕਾਂ ਦੀ ਅਗਵਾਈ ਕਰ ਸਕਣ ਦੇ ਸਮਰਥ ਹੋਵੇ। ਬੁਨਿਆਦੀ ਸਿਧਾਂਤ ਦੀਆਂ ਨੀਹਾਂ ਬੁਧੀਮਾਨਾਂ ਦੇ ਜ਼ਿਹਨ ਵਿਚ ਫੇਰ ਉਸਾਰੀਆਂ ਜਾਣ ਅਤੇ ਫੇਰ ਏਸ ਸਿਧਾਂਤ ਨੂੰ ਸਮਾਜਿਕ ਹਾਲਤ ਉਤੇ ਲਾਗੂ ਕਰਨ ਦੁਆਰਾ ਵਿਸ਼ੇ ਅਤੇ ਵਸਤੂ, ਰੂਪ ਅਤੇ ਨਿਭਾ ਦੇ ਸਬੰਧ ਵਿਚ ਨਿਰਣੇ ਕਰਨ ਦੀ ਸ਼ੀਘਰ ਲੋੜ ਹੈ। ਉਸ ਸੂਝ ਨੂੰ ਪਰਚੰਡ ਕਰਨ ਦੀ ਲੋੜ ਹੈ ਜੋ ਵਕਤੀ ਅਸਰਾਂ ਤੋਂ ਉਪਰ ਨਿਰੰਤਰ ਅਤੇ ਵਧਦੇ ਤੇਜ਼ ਨਾਲ ਕਾਲਖ ਦੇ ਝਖੜਾਂ ਨਾਲ ਜੂਝਣ ਤੇ ਉਹਨਾਂ ਉਤੇ ਹਾਵੀ ਹੋਣਾ ਜਾਣਦੀ ਹੈ।

# ਮਾਰਕਸਵਾਦੀ ਆਲੋਚਨਾ

ਅਨਾਤੋਲੀ ਲੂਣਾਚਾਰਸਕੀ

I

ਮਾਰਕਸਵਾਦੀ ਆਲੋਚਨਾ ਦੂਜੀ ਹਰ ਪਰਕਾਰ ਦੀ ਸਾਹਿਤ ਆਲੋਚਨਾ ਨਾਲੋਂ ਪਹਿਲੀ ਗੱਲੇ ਤਾਂ ਇਸ ਤੱਥ ਤੋਂ ਹੀ ਭਿੰਨ ਹੈ ਕਿ ਆਪਣੀ ਭਾਵਨਾ ਵਿਚ ਇਹ ਸਮਾਜਕ ਨੌਈਅਤ ਦੀ ਧਾਰਨੀ ਹੋਏ ਬਿਨਾਂ ਨਹੀਂ ਰਹਿ ਸਕਦੀ ਤੇ ਇਸਦਾ ਸਮਾਜ ਵਿਗਿਆਨ ਮਾਰਕਸ ਤੇ ਲੈਨਿਨ ਦਾ ਸਮਾਜ ਵਿਗਿਆਨ ਹੈ।

ਕਈ ਵਾਰ ਇਕ ਸਾਹਿਤ ਸਮਾਲੋਚਕ ਦੇ ਕੰਮਾਂ ਦਾ ਸਾਹਿਤਕ ਇਤਿਹਾਸਕਾਰ ਦੇ ਕੰਮਾਂ ਨਾਲੋਂ ਨਿਖੇੜਾ ਕੀਤਾ ਜਾਂਦਾ ਹੈ। ਇਹ ਨਿਖੇੜਾ ਉਤਨਾ ਬੀਤੇ ਜਾਂ ਵਰਤਮਾਨ ਦੇ ਵਿਸ਼ਲੇਸ਼ਨ ਉਤੇ ਅਧਾਰਤ ਨਹੀਂ ਹੁੰਦਾ, ਜਿੰਨਾਂ ਇਸ ਗਲ ਉਪਰ ਕਿ ਸਾਹਿਤਕ ਇਤਿਹਾਸਕਾਰ ਲਈ ਲਿਖਤ ਦੀ ਉਤਪਤੀ, ਸਮਾਜੀ ਤਾਣਬਾਣੇ ਵਿਚ ਉਸਦੇ ਸਥਾਨ ਅਤੇ ਸਮਾਜੀ ਜੀਵਨ ਉਪਰ ਉਸਦੇ ਪ੍ਰਭਾਵ ਦਾ ਬਾਹਰਮੁਖੀ ਨਿਰੀਖਣ, ਜਦ ਕਿ ਸਾਹਿਤਕ ਸਮਾਲੋਚਕ ਲਈ ਇਹ ਨਿਰੋਲ ਰੂਪਕ ਜਾਂ ਸਮਾਜਕ ਗੁਣਾਂ ਔਗੁਣਾਂ ਦੇ ਪੱਖ ਤੋਂ ਲਿਖਤ ਦੇ ਮੁਲਿਆਂਕਣ ਉਪਰ ਅਧਾਰਤ ਹੁੰਦਾ ਹੈ।

ਮਾਰਕਸਵਾਦੀ ਆਲੋਚਕ ਲਈ ਅਜਿਹਾ ਨਿਖੇੜਾ ਲਗ ਪਗ ਸਾਰਾ ਮਹਤਵ ਗੁਆ ਬੈਠਦਾ ਹੈ। ਭਾਵੇਂ ਸ਼ਬਦ ਦੇ ਬੱਝਵੇਂ ਅਰਥਾਂ ਵਿਚ ਆਲੋਚਨਾ ਹੀ ਮਾਰਕਸਵਾਦੀਆਂ ਦੀ ਸਮੀਖਿਅਕ ਰਚਨਾ ਦਾ ਜ਼ਰੂਰੀ ਅੰਗ ਹੁੰਦੀ ਹੈ, ਪਰ ਸਮਾਜਕ ਵਿਸ਼ਲੇਸ਼ਨ ਇਸਤੋਂ ਵੀ ਵਧੇਰੇ ਜ਼ਰੂਰੀ ਬੁਨਿਆਦੀ ਅੰਸ਼ ਹੋਣਾ ਚਾਹੀਦਾ ਹੈ।

II

ਮਾਰਕਸਵਾਦੀ ਆਲੋਚਕ ਇਹ ਸਮਾਜਕ ਵਿਸ਼ਲੇਸ਼ਨ ਕਿਵੇਂ ਕਰਦਾ ਹੈ। ਮਾਰਕਸਵਾਦ ਸਮਾਜੀ ਜੀਵਨ ਸਮੁੱਚਤਾ ਦੇ ਰੂਪ ਵਿਚ ਵੇਖਦਾ ਹੈ ਜਿਸ ਵਿਚ ਵੱਖ ਵੱਖ ਅੰਗ ਇਕ ਦੂਜੇ ਉਪਰ ਨਿਰਭਰ ਹਨ, ਅਤੇ ਇਥੇ ਫੈਸਲਾਕੁਨ ਕਿਰਦਾਰ ਅਤਿਅੰਤ ਸੁਭਾਵਿਕ, ਅਤੇ ਪਦਾਰਥਕ ਆਰਥਕ ਸਬੰਧਾਂ ਅਤੇ ਇਸ ਸਭ ਕੁਝ ਤੋਂ ਵੀ ਉਪਰ ਮਿਹਨਤ ਦੇ ਰੂਪਾਂ ਵਲੋਂ ਅਦਾ ਕੀਤਾ ਜਾਂਦਾ ਹੈ।

ਉਦਾਹਰਨ ਵਜੋਂ ਇਕ ਦੌਰ ਦੇ ਆਮ ਵਿਸ਼ਲੇਸ਼ਨ ਵਿਚ ਮਾਰਕਸਵਾਦੀ ਆਲੋਚਕ ਨੂੰ ਲਾਜ਼ਮੀ ਉਸ ਦੌਰ ਦੇ ਸਮੁੱਚੇ ਸਮਾਜੀ ਵਿਕਾਸ ਦੀ ਪੂਰਨ ਤਸਵੀਰ ਦੇਣ ਦਾ ਯਤਨ ਕਰਨਾ ਚਾਹੀਦਾ ਹੈ। ਜਦੋਂ ਇਕ ਇਕੱਲੇ ਲੇਖਕ ਜਾਂ ਰਚਨਾ ਉਪਰ ਵਿਚਾਰ ਹੋ ਰਹੀ ਹੋਵੇ ਤਾਂ ਬੁਨਿਆਦੀ ਆਰਥਕ ਪ੍ਰਸਥਿਤੀਆਂ ਦੇ ਵਿਸ਼ਲੇਸ਼ਨ ਦੀ ਲਾਜ਼ਮੀ ਲੋੜ ਨਹੀਂ ਕਿਉਂਜੁ ਇਥੇ ਪਲੈਖਾਨੋਵ ਦਾ ਸਦਾ ਵਿਆਪੀ ਅਸੂਲ, ਵਿਸ਼ੇਸ਼ ਰੂਪ ਵਿਚ ਆਪਣੀ ਸਮਰਥਾ ਵਿਖਾਉਂਦਾ ਹੈ। ਇਹ ਦਸਦਾ ਹੈ ਕਿ ਕਲਾ ਕ੍ਰਿਤੀਆਂ ਸਮਾਜ ਵਿਸ਼ੇਸ਼ ਵਿਚ ਉਤਪਾਦਨ ਦੇ ਰੂਪਾਂ ਉਪਰ ਕੇਵਲ ਅਲਪ ਜਿਹੀ ਸੀਮਾਂ ਤਕ ਹੀ ਆਧਾਰਤ ਹਨ। ਉਹ ਉਹਨਾਂ ਉਪਰ ਕੇਵਲ ਜਮਾਤੀ ਹਿਤਾਂ ਤੋਂ ਪੈਦਾ ਹੋਏ ਸ਼ਰੈਣਿਕ ਮਨੋਵਿਗਿਆਨ ਅਤੇ ਸਮਾਜ ਦੀ ਸ਼ਰੈਣਿਕ ਬਣਤ ਆਦਿ ਵਿਚਾਲੇ ਸਬੰਧਾਂ ਉਪਰ ਹੀ ਨਿਰਭਰ ਹਨ। ਕੋਈ ਵੀ ਸਾਹਿਤਕ ਰਚਨਾ ਅਚੇਤ ਜਾਂ ਸੁਚੇਤ ਆਪਣੇ ਲੇਖਕ ਦੀ ਸ਼ਰੈਣੀ ਦੇ ਮਨੋਵਿਗਿਆਨ ਦਾ ਪ੍ਰਗਟਾਵਾ ਕਰੇਗੀ, ਜਾਂ ਤਾਂ ਇਉਂ, ਤੇ ਜਾਂ ਜਿਵੇਂ ਆਮ ਹੁੰਦਾ ਹੈ, ਇਹ ਕਈ ਅੰਸ਼ਾਂ ਦਾ ਜਿਨ੍ਹਾਂ ਵਿਚ ਲੇਖਕ ਉਪਰ ਵੱਖ ਵੱਖ ਸ਼ਰੈਣੀਆਂ ਦਾ ਪ੍ਰਭਾਵ ਉਜਾਗਰ ਹੁੰਦਾ ਹੈ, ਪ੍ਰਗਟਾਵਾ ਕਰਦੀ ਹੈ। ਇਸਦਾ ਲਾਜ਼ਮੀ ਡੂੰਘਾ ਵਿਸ਼ਲੇਸ਼ਨ ਹੋਣਾ ਚਾਹੀਦਾ ਹੈ।

III

ਹਰ ਸਾਹਿਤਕ ਰਚਨਾ ਵਿਚ ਇਕ ਜਾਂ ਦੂਸਰੀ ਸ਼ਰੈਣੀ ਜਾਂ ਵਿਸ਼ਾਲ ਸਮਾਜਿਕ ਸੁਭਾਅ ਦੇ ਵੱਡੇ ਗਰੁੱਪਾਂ ਦੇ ਮਨੋ ਵਿਗਿਆਨ ਨਾਲ ਸਾਂਝਾਂ ਮੁਖ ਤੌਰ ਤੇ ਉਸਦੇ ਵਸਤੂ ਤੋਂ ਨਿਰਧਾਰਤ ਹੁੰਦੀਆਂ ਹਨ। ਸਾਹਿਤ—ਸ਼ਬਦਾਂ ਦੀ ਕਲਾ, ਕਲਾ ਜੋ ਵਿਚਾਰ ਦੇ ਸਭ ਤੋਂ ਨੇੜੇ ਹੈ—ਦੂਜੇ ਕਲਾਂ ਰੂਪਾਂ ਨਾਲੋਂ ਇਸ ਗਲ ਵਿਚ ਭਿੰਨ ਹੈ ਕਿ ਰੂਪ ਦੇ ਟਾਕਰੇ ਇਸ ਵਿਚ ਵਸਤੂ ਦੀ ਮਹੱਤਤਾ ਹੈ। ਸਾਹਿਤ ਵਿਚ ਇਹ ਵਿਸ਼ੇਸ਼ ਤੌਰ ਤੇ ਪ੍ਰਗਟ ਹੈ ਕਿ ਕਲਾਮਈ ਵਸਤੂ ਹੀ ਚਿੰਨ੍ਹਾਂ ਦੇ ਰੂਪ ਜਾਂ ਚਿੰਨ੍ਹਾਂ ਨਾਲ ਸੰਬੰਧਤ ਭਾਵਾਂ ਤੇ ਵਿਚਾਰਾਂ ਦਾ ਵਹਾ ਸਮੁੱਚੀ ਕਿਰਤ ਦਾ ਫੈਸਲਾਕੁਨ ਅੰਸ਼ ਹੈ। ਵਸਤੂ ਆਪਣੇ ਆਪ ਨੂੰ ਇਕ ਨਿਸਚਤ ਰੂਪ ਦੇਣ ਦਾ ਯਤਨ ਕਰਦਾ ਹੈ।ਇਹ ਕਿਹਾ ਜਾ ਸਕਦਾ ਹੈ ਕਿ ਵਸਤੂ ਨਾਲ ਮੇਲ ਖਾਂਦਾ ਰੂਪ ਵੀ ਇਕ ਹੀ ਹੁੰਦਾ ਹੈ। ਲੇਖਕ ਘੱਟ ਜਾਂ ਵਧ ਮਾਤਰਾ ਵਿਚ ਆਪਣੇ ਵਿਚਾਰਾਂ ਜਾਂ ਭਾਵਾਂ ਦੇ ਪ੍ਰਗਟਾਅ ਲਈ ਉਹੀ ਪ੍ਰਗਟਾ ਢੰਗ ਲਭ ਸਕਦਾ ਹੈ ਜੋ ਉਹਨਾਂਨੂੰ ਅਤਿਅੰਤ ਸਪਸ਼ਟਤਾ ਨਾਲ ਜ਼ਾਹਿਰ ਕਰਦੇ ਹਨ ਅਤੇ ਜੋ ਪਾਠਕ ਉਪਰ ਤਕੜਾ ਪ੍ਰਭਾਵ ਛਡਦੇ ਹਨ।

ਇਸ ਤਰ੍ਹਾਂ ਮਾਰਕਸਵਾਦੀ ਆਲੋਚਕ ਸਭ ਤੋਂ ਪਹਿਲਾਂ ਰਚਨਾ ਦੀ ਵਸਤੂ, ਜੋ ਸਮਾਜੀ ਤੱਤ ਉਸ ਵਿਚ ਸ਼ਾਮਿਲ ਹੈ, ਉਸਦਾ ਬਾਹਰਮੁਖੀ ਵਿਸ਼ਲੇਸ਼ਨ ਕਰਦਾ ਹੈ। ਉਹ ਇਹਨਾਂ ਜਾਂ ਉਹਨਾਂ ਸਮਾਜੀ ਗਰੋਹਾਂ ਨਾਲ ਇਸਦੇ ਸਬੰਧਾਂ ਨੂੰ, ਅਤੇ ਸਮਾਜੀ ਜੀਵਨ ਉਪਰ ਇਸਦੇ ਪ੍ਰਗਟਾਅ ਦੀ ਸ਼ਕਤੀ ਜੋ ਪ੍ਰਭਾਵ ਪਾਉਂਦੀ ਹੈ, ਉਸਦਾ ਰਿਸ਼ਤਾ ਨਿਰਧਾਰਤ ਕਰਦਾ ਹੈ। ਕੇਵਲ ਇਸ ਤੋਂ ਪਿਛੋਂ ਹੀ ਉਹ ਰੂਪ ਵਲ ਮੁੜਦਾ ਹੈ। ਇਸ ਤੋਂ ਵੀ ਅੱਗੇ ਉਹ ਦਰਸਾਉਂਦਾ ਹੈ ਕਿ ਰਚਨਾ ਦੇ ਬੁਨਿਆਦੀ ਆਸ਼ੇ ਨਾਲ ਰੂਪ ਕਿਵੇਂ ਮੇਲ ਖਾਂਦਾ ਹੈ, ਅਥਵਾ ਵਧ ਤੋਂ ਵਧ ਅਭਿਵਿਅਕਤੀ ਤੇ ਪ੍ਰਭਾਵ ਦੇ ਮੰਤਵ ਨੂੰ ਕਿਵੇਂ ਪੂਰਾ ਕਰਦਾ ਹੈ।

IV

ਐਪਰ, ਸਾਹਿਤਕ ਰੂਪਾਂ ਦੇ ਵਿਸ਼ਲੇਸ਼ਨ ਦੇ ਕਾਰਨ ਨੂੰ ਅੱਖੋਂ ਪਰੋਖਾ ਕਰਨਾ ਵੀ ਅਸੰਭਵ ਹੈ। ਮਾਰਕਸਵਾਦੀ ਆਲੋਚਕ ਨੂੰ ਇਸਤੋਂ ਅੱਖਾਂ ਨਹੀਂ ਮੀਟਣੀਆਂ ਚਾਹੀਦੀਆਂ। ਰਚਨਾ ਵਿਸ਼ੇਸ਼

ਦਾ ਰੂਪ ਵਾਸਤਵ ਵਿਚ ਨਾ ਕੇਵਲ ਉਸਦੇ ਵਸਤੂ ਸਗੋਂ ਹੋਰਨਾਂ ਅੰਸ਼ਾਂ ਦੁਆਰਾ ਵੀ ਨਿਰਧਾਰਤ ਹੁੰਦਾ ਹੈ।ਮਨੋਵਿਗਿਆਨਕ ਵਿਚਾਰ ਲੜੀ ਅਤੇ ਉਸਦੀ ਵਾਰਤਾਲਾਪ,ਇਸਦਾ ਜੀਵਨ ਢੰਗ, ਸਮਾਜ, ਸ਼ਰੈਣੀ ਵਿਸ਼ੇਸ਼ ਦੇ ਪਦਾਰਥਕ ਸਭਿਆਚਾਰ ਦਾ ਆਮ ਪਧਰ, ਇਸਦੇ ਗੁਆਂਢੀਆਂ ਦਾ ਪ੍ਰਭਾਵ, ਬੀਤੇ ਦਾ ਹੇਜ ਜਾਂ ਨਵੇਂ ਦੀ ਤਾਂਘ ਜੋ ਜੀਵਨ ਦੇ ਸਭਨਾਂ ਹੀ ਪੱਖਾਂ ਵਿਚ ਵਿਅਕਤ ਹੋ ਸਕਦੀ ਹੈ—ਇਹ ਸਾਰਾ ਕੁਝ ਰੂਪ ਨੂੰ ਪ੍ਰਭਾਵਤ ਕਰਨ ਦੇ ਸਮਰਥ ਹੈ। ਕਈ ਵਾਰ ਰੂਪ ਕਿਸੇ ਇਕ ਰਚਨਾ ਨਾਲ ਹੀ ਨਹੀਂ ਸਗੋਂ ਇਕ ਸਮੁਚੀ 'ਧਾਰਾ' ਤੇ ਸਮੁਚੇ ਦੌਰ ਨਾਲ ਸੰਬੰਧਤ ਹੁੰਦਾ ਹੈ। ਇਹ ਅਜਿਹੀ ਸ਼ਕਤੀ ਹੋ ਸਕਦੀ ਹੈ [ਜੋ ਵਸਤੂ ਨੂੰ ਨੁਕਸਾਨ ਪੁਚਾਉਂਦੀ ਜਾਂ ਉਸਦਾ ਨਿਖੇਧ ਕਰਦੀ ਹੈ। ਕਈ ਵਾਰ ਇਹ ਵਸਤੂ ਨਾਲੋਂ ਨਿਖੜੀ ਹੋ ਸਕਦੀ ਹੈ ਅਤੇ ਵਖਰੀ ਤੇ ਘਸਾਊ ਜਿਹੀ ਨੌਈਅਤ ਧਾਰਨ ਕਰ ਸਕਦੀ ਹੈ। ਇਹ ਉਦੋਂ ਹੁੰਦਾ ਹੈ ਜਦੋਂ ਸਾਹਿਤਕ ਰਚਨਾਵਾਂ ਉਹਨਾਂ ਸ਼ਰੈਣਿਕ ਰੁਝਾਵਾਂ ਦਾ ਪ੍ਰਗਟਾਵਾ ਹੁੰਦੀਆਂ ਹਨ ਜੋ ਤੱਤ ਤੋਂ ਵਾਂਝੇ ਹੁੰਦੇ ਹਨ, ਜੋ ਵਾਸਤਵਿਕ ਜੀਵਨ ਤੋਂ ਡਰਦੇ ਹਨ, ਜੋ ਲਫਜ਼ੀ ਕਸਰਤ ਦੇ ਪਰਦੇ ਹੇਠਾਂ ਜਾਂ ਇਸਦੇ ਉਲਟ ਹੋਕੇ ਤੇ ਹਸਾਉਣੇ ਜਿਹੇ ਢੰਗ ਦੁਆਰਾ ਇਸ ਜੀਵਨ ਤੋਂ ਛੁਪਣ ਦਾ ਯਤਨ ਕਰਦੇ ਹਨ। ਇਹ ਸਾਰੇ ਅੰਸ਼ ਇਕ ਮਾਰਕਸਵਾਦੀ ਦੇ ਵਿਸ਼ਲੇਸ਼ਨ ਦਾ ਲਾਜ਼ਮੀ ਅੰਗ ਹੋਣੇ ਚਾਹੀਦੇ ਹਨ। ਜਿਵੇਂ ਕਿ ਹਰ ਪਾਠਕ ਵੇਖ ਸਕਦਾ ਹੈ ਇਹ ਰੂਪਕ ਅੰਸ਼ ਜੋ ਹਰ ਮਹਾਨ ਕ੍ਰਿਤ ਦਾ ਰੂਪ ਪੂਰੀ ਤਰ੍ਹਾਂ ਵਸਤੂ ਦੁਆਰਾ ਨਿਰਧਾਰਤ ਹੁੰਦਾ ਹੈ ਅਤੇ ਹਰ ਸਾਹਿਤਕ ਰਚਨਾ ਮਹਾਨ ਕ੍ਰਿਤ ਬਣਨਾ ਲੋਚਦੀ ਹੈ–ਦੇ ਸਿਧੇ ਫਾਰਮੂਲੇ ਵਿਚੋਂ ਉਤਪਨ ਹੁੰਦੇ ਹਨ, ਕਿਸੇ ਤਰ੍ਹਾਂ ਸਮਾਜਕ ਜੀਵਨ ਤੋਂ ਨਿਰਲੇਪ ਨਹੀਂ। ਇਸ ਲਈ ਉਹਨਾਂ ਨੂੰ ਸਮਾਜਕ ਅਰਥ ਦਿਤਾ ਜਾਵੇ।

V

ਹੁਣ ਤਕ ਅਸਾਂ ਆਪਣਾ ਬਿਆਨ ਸਾਹਿਤ ਦੀ ਵਿਦਵਤਾ ਦੇ ਕਾਰਜ ਵਜੋਂ ਮਾਰਕਸ-ਵਾਦੀ ਆਲੋਚਨਾ ਦੇ ਕਾਰਜ ਤਕ ਹੀ ਸੀਮਤ ਰਖਿਆ ਹੈ। ਮਾਰਕਸਵਾਦੀ ਆਲੋਚਕ ਇਥੇ ਇਕ ਸਮਾਜ ਵਿਗਿਆਨੀ ਵਜੋਂ ਸਾਹਮਣੇ ਆਉਂਦਾ ਹੈ ਜੋ ਵਿਸ਼ੇਸ਼ ਤੌਰ ਤੇ ਸਾਹਿਤ ਦੇ ਖੇਤਰ ਉਪਰ ਮਾਰਕਸਵਾਦੀ ਵਿਸ਼ਲੇਸ਼ਨ ਦੇ ਢੰਗਾਂ ਨੂੰ ਲਾਗੂ ਕਰਦਾ ਹੈ। ਮਾਰਕਸਵਾਦੀ ਆਲੋਚਨਾ ਦੇ ਬਾਨੀ ਪਲੈਖਾਨੋਵ ਨੇ ਜ਼ੋਰ ਨਾਲ ਕਿਹਾ ਸੀ ਕਿ ਇਕ ਮਾਰਕਸਵਾਦੀ ਦਾ ਇਹ ਵਾਸਤਵਿਕ ਰੋਲ ਹੈ। ਉਸਦਾ ਮੱਤ ਸੀ ਕਿ ਇਕ ਮਾਰਕਸਵਾਦੀ ਇਕ "ਗਿਆਨੀ" ਨਾਲੋਂ ਵਖਰਾ ਹੈ। ਉਦਾਹਰਨ ਵਜੋਂ ਜਿਥੇ 'ਗਿਆਨੀ' ਸਾਹਿਤ ਦੇ ਵਿਸ਼ੇਸ਼ ਨਿਸ਼ਾਨੇ ਮਿਥ ਦਿੰਦਾ ਹੈ ਵਿਸ਼ੇਸ਼ ਮੰਗਾਂ ਕਰਦਾ ਹੈ, ਉਪਰੰਤ ਸਾਹਿੱਤਕ ਕ੍ਰਿਤ ਨੂੰ ਵਿਸ਼ੇਸ਼ ਆਦਰਸ਼ਾਂ ਦੀ ਦ੍ਰਿਸ਼ਟੀ ਤੋਂ ਹੀ ਪਰਖਦਾ ਹੈ, ਉਥੇ ਮਾਰਕਸਵਾਦੀ ਏਸ ਜਾਂ ਉਸ ਕਿਰਤ ਦੀ ਉਤਪਤੀ ਦੇ ਕੁਦਰਤੀ ਕਾਰਨਾਂ ਦੀ ਵਿਆਖਿਆ ਕਰਦਾ ਹੈ।

ਜਦੋਂ ਪਲੈਖਾਨੋਵ ਨੇ ਪੁਰਾਣੀ ਅੰਤਰਮੁਖਤਾ ਦੇ ਟਾਕਰੇ ਆਲੋਚਨਾ ਦੇ ਬਾਹਰ ਮੁਖੀ ਤੇ ਵਿਗਿਆਨਕ ਮਾਰਕਸੀ ਢੰਗ ਨੂੰ ਵਿਰੋਧ ਵਿਚ ਰਖਿਆ ਤਾਂ ਉਸਨੇ ਭਵਿਖ ਦੀ ਮਾਰਕਸਵਾਦੀ ਆਲੋਚਨਾ ਲਈ ਦਰੁਸਤ ਰਾਹ ਸਥਾਪਤ ਕਰਨ ਵਿਚ ਬਹੁਤ ਵਡਾ ਕੰਮ ਕੀਤਾ।

ਐਪਰ, ਇਸਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਬਾਹਰਮੁਖੀ ਵੇਰਵੇ ਨੂੰ ਨਿਰਧਾਰਤ ਕਰਨਾ ਤੇ ਉਸਦਾ ਵਿਸ਼ਲੇਸ਼ਨ ਕਰਨਾ ਕੇਵਲ ਪਰੋਲਤਾਰੀਆਂ ਦਾ ਹੀ ਲੱਛਣ ਹੈ। ਮਾਰਕਸਵਾਦ ਕੇਵਲ ਸਮਾਜਿਕ ਵਿਗਿਆਨ ਦਾ ਸਿਧਾਂਤ ਹੀ ਨਹੀਂ ਸਗੋਂ ਇਹ ਉਸਾਰੀ ਦਾ ਇਕ ਸਰਗਰਮ

ਪਰੋਗਰਾਮ ਵੀ ਹੈ। ਤੱਥਾਂ ਦੇ ਠੀਕ ਠੀਕ ਮੁਲਿਆਂਕਣ ਤੋਂ ਬਿਨਾਂ ਅਜਿਹੀ ਉਸਾਰੀ ਦੀ ਕਲਪਣਾ ਵੀ ਨਹੀਂ ਹੋ ਸਕਦੀ। ਜੇ ਮਾਰਕਸਵਾਦੀ ਆਪਣੇ ਦੁਆਲੇ ਦੇ ਵਰਤਾਰੇ ਦੇ ਸਬੰਧਾਂ ਨੂੰ ਠੀਕ ਤਰ੍ਹਾਂ ਜਾਂਚ ਨਹੀਂ ਸਕਦਾ ਤਾਂ ਇਕ ਮਾਰਕਸਵਾਦੀ ਵਲੋਂ ਉਸਨੂੰ ਖਤਮ ਸਮਝੋ। ਇਕ ਸੰਪੂਰਨ ਮਾਰਕਸਵਾਦੀ ਤੋਂ ਤਾਂ ਇਸ ਮਾਹੌਲ ਉਪਰ ਇਕ ਨਿਸਚਤ ਪ੍ਰਭਾਵ ਦੀ ਵੀ ਮੰਗ ਕੀਤੀ ਜਾਂਦੀ ਹੈ।

ਮਾਰਕਸਵਾਦੀ ਆਲੋਚਕ ਕੋਈ ਸਾਹਿਤਕ ਜੋਤਸ਼ੀ ਨਹੀਂ ਜੋ ਵੱਡੇ ਤੋਂ ਲੈਕੇ ਛੋਟੇ ਤੋਂ ਛੋਟੇ ਤਕ ਸਾਹਿਤਕ ਸੰਸਥਾਵਾਂ ਦੀ ਗਤੀ ਦੇ ਅਚੱਲ ਨਿਯਮਾਂ ਦੀ ਵਿਆਖਿਆ ਕਰੇ। ਉਹ ਇਸ ਤੋਂ ਕੁਝ ਵਧ ਹੈ, ਉਹ ਇਕ ਸੰਗਰਾਮੀਆ ਤੇ ਉਸਰਈਆ ਹੈ, ਇਸ ਖਿਆਲ ਤੋਂ ਮੁਲਿਆਂ-ਕਣ ਦੇ ਤੱਤ ਨੂੰ ਅਜੋਕੀ ਮਾਰਕਸਵਾਦੀ ਆਲੋਚਨਾ ਦਾ ਨਹਾਇਤ ਜ਼ਰੂਰੀ ਤੇ ਉਚੇਚਾ ਲੱਛਣ ਸਮਝਿਆ ਜਾਣਾ ਚਾਹੀਦਾ ਹੈ।

VI

ਉਹ ਕਸੌਟੀ ਕਿਹੜੀ ਹੋਵੇ ਜਿਸ ਉਪਰ ਸਾਹਿਤਕ ਕਿਰਤ ਦਾ ਮੁਲਿਆਂਕਣ ਅਧਾਰਤ ਹੋਵੇ। ਆਉ ਪਹਿਲਾਂ ਇਸਨੂੰ ਵਸਤੂ ਦੇ ਦ੍ਰਿਸ਼ਟੀਕੋਣ ਤੋਂ ਵੇਖੀਏ। ਇਥੇ ਲਗ ਪਗ ਸਾਰੀ ਗਲ ਹੀ ਸਪਸ਼ਟ ਹੈ। ਇਥੇ ਬੁਨਿਆਦੀ ਕਸੌਟੀ ਹੈ ਪਰੋਲਤਾਰੀ ਸਦਾਚਾਰ ਦੀ, ਹਰਿਕ ਚੀਜ਼ ਜੋ ਪਰੋਲਤਾਰੀਆ ਦੇ ਵਿਕਾਸ ਤੇ ਜਿੱਤ ਵਿਚ ਸਹਾਇਕ ਹੁੰਦੀ ਹੈ ਉਹ ਚੰਗੀ ਹੈ, ਜੋ ਇਸਨੂੰ ਨੁਕਸਾਨ ਪੁਚਾਉਂਦੀ ਹੈ ਉਹ ਮੰਦੀ ਹੈ।

ਮਾਰਕਸਵਾਦੀ ਆਲੋਚਕ ਲਾਜ਼ਮੀ ਰਚਨਾ ਵਿਸ਼ੇਸ਼ ਵਿਚੋਂ ਬੁਨਿਆਦੀ ਸਮਾਜਕ ਰੁਝਾਨ ਲੱਭਣ ਦਾ ਯਤਨ ਕਰੇ, ਉਹ ਸਮਝੇ ਕਿ ਇਹ ਰਚਨਾ ਕਿਥੇ ਲਿਜਾ ਰਹੀ ਹੈ, ਕੀ ਇਹ ਅਮਲ ਸੁਭਾਵਿਕ ਹੈ ਜਾਂ ਨਹੀਂ ਅਤੇ ਉਹ ਆਪਣੇ ਮੁਲਿਆਂਕਣ ਨੂੰ ਇਸ ਬੁਨਿਆਦੀ, ਸਮਾਜਕ ਤੇ ਪ੍ਰਭਾਵਕ ਵਿਚਾਰ ਉਪਰ ਆਧਾਰਤ ਕਰੇ।

ਰਚਨਾ ਦੇ ਸਮਾਜਕ ਤੱਤ ਦੇ ਵਿਸ਼ਲੇਸ਼ਣ ਦੇ ਖੇਤਰ ਵਿਚ ਵੀ ਹਰਿਕ ਗੱਲ ਏਨੀ ਸਰਲ ਨਹੀਂ। ਮਾਰਕਸਵਾਦੀ ਆਲੋਚਕ ਨੂੰ ਬਹੁਤ ਹੁਸ਼ਿਆਰ ਅਤੇ ਅਤਿਅੰਤ ਕੋਮਲ ਭਾਵੀ ਹੋਣਾ ਚਾਹੀਦਾ ਹੈ। ਇਸ ਦਾ ਭਾਵ ਕਿਸੇ ਵਿਸ਼ੇਸ਼ ਮਾਰਕਸਵਾਦੀ ਸਿਖਿਆ ਤੋਂ ਨਹੀਂ, ਸਗੋਂ ਵਿਸ਼ੇਸ਼ ਯੋਗਤਾ ਤੋਂ ਵੀ ਹੈ, ਜਿਸ ਦੇ ਬਿਨਾਂ ਕੋਈ ਅਲੋਚਨਾ ਨਹੀਂ ਹੋ ਸਕਦੀ। ਇਕ ਮਹਾਨ ਕਲਾ ਕਿਰਤ ਦੀ ਸੂਰਤ ਵਿਚ ਕਈ ਪੱਖਾਂ ਨੂੰ ਆਂਕਣਾ ਪੈਂਦਾ ਹੈ, ਇਥੇ ਕਿਸੇ ਥਰਮਾਮੀਟਰ ਜਾਂ ਸਕੇਲ ਨੂੰ ਵਰਤ ਸਕਣਾ ਬਹੁਤ ਮੁਸ਼ਕਿਲ ਹੈ। ਇਥੇ ਲੋੜ ਹੈ ਸਮਾਜਕ ਨਜ਼ਾਕਤ ਦੀ, ਨਹੀਂ ਗਲਤੀਆਂ ਅਟਲ ਹਨ। ਮਾਰਕਸਵਾਦੀ ਆਲੋਚਕ ਨੂੰ ਕੇਵਲ ਉਹਨਾਂ ਕਿਰਤਾਂ ਦਾ ਹੀ ਮੁਲ ਨਹੀਂ ਪਾਉਣਾ ਚਾਹੀਦਾ ਜੋ ਪ੍ਰਸੰਗਕ ਸਮਸਿਆਵਾਂ ਨਾਲ ਸੰਬੰਧਤ ਹਨ। ਭਖਦੇ ਸੁਆਲਾਂ ਦੀ ਵਿਸ਼ੇਸ਼ ਮਹਤਤਾ ਤੋਂ ਇਨਕਾਰ ਨਾ ਕਰਦਿਆਂ ਹੋਇਆਂ ਵੀ ਉਹਨਾਂ ਮਸਲਿਆਂ ਦੀ ਅਤਿਅੰਤ ਮਹੱਤਤਾ ਨੂੰ ਨਜ਼ਰ ਅੰਦਾਜ਼ ਕਰਨਾ ਅਸੰਭਵ ਹੈ ਜੋ ਪਹਿਲੀ ਨਜ਼ਰੇ ਆਮ ਜਿਹੇ ਜਾਪਦੇ ਹਨ ਪਰ ਜੋ ਵਾਸਤਵ ਵਿਚ ਨੇੜਿਉਂ ਹੋਕੇ ਦੇਖਣ ਨਾਲ, ਸਮਾਜਿਕ ਜੀਵਨ ਉਪਰ ਪ੍ਰਭਾਵ ਪਾਉਂਦੇ ਹਨ।

ਅਤੇ ਇਥੇ ਵਰਤਾਰਾ ਬਿਲਕੁਲ ਵਿਗਿਆਨ ਵਰਗਾ ਹੈ।ਇਹ ਮੰਗ ਕਰਨਾ ਕਿ ਵਿਗਿਆਨ ਆਪਣੇ ਆਪ ਨੂੰ ਕੇਵਲ ਅਮਲੀ ਕੰਮਾਂ ਤਕ ਸੀਮਤ ਕਰੇ, ਬਹੁਤ ਵਡੀ ਗਲਤੀ ਹੈ। ਇਹ ਇਕ ਜਾਣਿਆਂ ਜਾਂਦਾ ਤੱਥ ਹੈ ਕਿ ਅਤਿਅੰਤ ਸੂਖਮ ਵਿਗਿਆਨਕ ਸਮਸਿਆਵਾਂ ਦੀ ਸੁਲਝਣ ਪਿਛੋਂ

ਕਈ ਵਾਰ ਬਹੁਤ ਲਾਭਕਾਰੀ ਹੋ ਨਿਬੜਦੀਆਂ ਹਨ ।

ਇਕ ਲੇਖਕ ਜਾਂ ਕਵੀ ਜਿਸ ਸਮੇਂ ਆਮ ਕਾਰਜਾਂ ਦੇ ਸੁਲਝਾਉਣ ਵਲ ਤੁਰਦਾ ਹੈ, ਜਾਂ, ਜੇ ਉਹ ਪਰੋਲਤਾਰੀ ਹੈ ਤਾਂ, ਸਭਿਆਚਾਰ ਦੀਆਂ ਨੀਹਾਂ ਦਾ ਪਰੋਲਤਾਰੀ ਦ੍ਰਿਸ਼ਟੀ ਤੋਂ ਪੁਨਰ ਮੁਲਿਆਂਕਣ ਕਰਨ ਦਾ ਯਤਨ ਕਰਦਾ ਹੈ, ਐਨ ਤ੍ਰੇਥੇ ਹੀ ਆਲੋਚਕ ਸਹਿਜੇ ਹੀ ਭੰਬਲ ਭੂਸਿਆਂ ਵਿਚ ਪੈ ਸਕਦਾ ਹੈ । ਪਹਿਲੀ ਗਲ ਤਾਂ, ਅਜਿਹੇ ਕੇਸਾਂ ਲਈ ਅਜੇ ਤਕ ਸਾਡੇ ਪਾਸ ਕੋਈ ਠੀਕ ਕਸੌਟੀ ਨਹੀਂ, ਦੂਜੇ, ਫਰਜ਼ੀ ਮਨੌਤ ਵੀ ਇਥੇ ਕੰਮ ਦੇ ਸਕਦੀ ਹੈ ਸਗੋਂ ਸਾਡਾ ਵਾਸਤਾ ਸਮਸਿਆ ਦੇ ਅੰਤਮ ਸੁਲਝਾ ਨਾਲ ਨਹੀਂ ਸਗੋਂ ਸਮਸਿਆ ਪੇਸ਼ ਕਰਨ ਅਤੇ ਉਸਦਾ ਨਿਰੀਖਣ ਕਰਨ ਨਾਲ ਹੈ । ਐਪਰ, ਇਕ ਹੱਦ ਤਕ, ਇਹ ਸਾਰਾ ਕੁਝ ਵੀ ਪ੍ਰਸੰਗਕ ਦਿਲਚਸਪੀ ਨਾਲ ਹੀ ਸੰਬੰਧਤ ਹੈ । ਇਕ ਕਲਾਕਾਰ ਜੋ ਆਪਣੀ ਕ੍ਰਿਤ ਵਿਚ ਪਹਿਲਾਂ ਹੀ ਪ੍ਰਾਪਤ ਹੋ ਚੁਕੇ ਪਰੋਗਰਾਮਾਂ ਦਾ ਪ੍ਰਗਟਾਵਾ ਕਰਦਾ ਹੈ, ਉਹ ਚੰਗਾ ਕਲਾਕਾਰ ਨਹੀਂ । ਕਲਾਕਾਰ ਦਾ ਮੁਲ ਤਦ ਹੀ ਹੈ ਜੇ ਉਹ ਨਵੀਂ ਧਰਤੀ ਨੂੰ ਵਾਹੇ, ਜੇ ਉਹ ਅਨੁਭਵ ਨਾਲ ਹੀ ਉਸ ਖੇਤਰ ਵਿਚ ਪਹੁੰਚ ਜਾਏ ਜਿਥੇ ਤਰਕ ਜਾਂ ਅੰਕੜਿਆਂ ਲਈ ਪਹੁੰਚਣਾ ਕਠਨ ਹੋਵੇ । ਇਹ ਜਾਨਣਾ ਕਿ ਕੀ ਕਲਾਕਾਰ ਦਰੁਸਤ ਹੈ, ਕੀ ਉਸ ਨੇ ਸੱਤ ਅਤੇ ਸਮਾਨਤਾ ਦੀਆਂ ਮੁਢਲੀਆਂ ਭਾਵਨਾਵਾਂ ਨੂੰ ਪੂਰੀ ਤਰ੍ਹਾਂ ਸਮੋ ਲਿਆ ਹੈ, ਕੋਈ ਸੌਖੀ ਗੱਲ ਨਹੀਂ । ਇਥੇ ਵੀ ਦਰੁਸਤ ਫੈਸਲਾ ਆਲੋਚਕਾਂ ਤੇ ਪਾਠਕਾਂ ਵਿਚਕਾਰ ਵਿਚਾਰਾਂ ਦੇ ਵਿਰੋਧਾਂ ਦੁਆਰਾ ਹੀ ਕੀਤਾ ਜਾ ਸਕਦਾ ਹੈ । ਇਹ ਸਾਰਾ ਕੁਝ ਆਲੋਚਕ ਦੇ ਕੰਮ ਨੂੰ ਘੱਟ ਮਹਤਵਪੂਰਨ ਜਾਂ ਘੱਟ ਲੋੜਵੰਦਾ ਨਹੀਂ ਰਹਿਣ ਦਿੰਦਾ ।

ਸਾਹਿਤੱਕ ਰਚਨਾਵਾਂ ਵਿਚ ਸਮਾਜਿਕ ਤੱਤ ਦੇ ਮੂਲਆਂਕਣ ਦੇ ਸਬੰਧ ਵਿਚ ਇਕ ਅਤੀ ਅਹਿਮ ਪੱਖ ਹੈ ਉਸ ਰਚਨਾ ਦਾ ਦੂਸਰੀ ਬਾਰ ਨਿਰਣਾ ਜੋ ਰਚਨਾ ਪਹਿਲੇ ਵਿਸ਼ਲੇਸ਼ਨ ਤੋਂ ਓਪਰੇ ਜਾਂ ਕਈ ਹਾਲਤਾਂ ਵਿਚ ਸਾਡੇ ਵਿਰੋਧੀ ਵਰਤਾਰੇ ਵਿਚੋਂ ਜਾਪਦੀ ਹੈ । ਦੁਸ਼ਮਣ ਦੇ ਵਤੀਰੇ ਨੂੰ ਸਮਝਣਾ ਅਤੇ ਸਾਡੇ ਨਾਲੋਂ ਵੱਖਰੇ ਪਿਛੋਕੜ ਵਿਚੋਂ ਆਉਣ ਵਾਲਿਆਂ ਦੀ ਗਵਾਹੀ ਦਾ ਲਾਭ ਹਾਸਲ ਕਰਨਾ ਵੀ ਅਤੀ ਮਹਤਵਪੂਰਨ ਹੈ । ਕਈ ਵਾਰ ਢੁਕਵੇਂ ਨਿਰਣਿਆਂ ਤੇ ਪੁੱਜਣ ਵਿਚ ਉਹ ਸਾਡੀ ਬੜੀ ਸਹਾਇਤਾ ਕਰਦੇ ਹਨ । ਉਂਝ ਵੀ ਜੀਵਨ ਦੇ ਵਰਤਾਰੇ ਬਾਰੇ ਸਾਡੇ ਗਿਆਨ ਦਾ ਭੰਡਾਰ ਵਧਦਾ ਹੈ । ਉਦਾਹਰਣ ਵਜੋਂ ਇਕ ਮਾਰਕਸਵਾਦੀ ਆਲੋਚਕ ਨੂੰ, ਜਿਸ ਨੇ ਆਖਿਆ ਹੈ ਕਿ ਫਲਾਨਾ ਲੇਖਕ ਜਾਂ ਫਲਾਨੀ ਰਚਨਾ ਬਿਲਕੁਲ ਅਰਧ ਬਰਜੁਆ ਵਰਤਾਰਾ ਹੈ, ਅਵੱਸ਼ ਹੀ ਉਸ ਰਚਨਾ ਜਾਂ ਲੇਖਕ ਨੂੰ ਐਵੇਂ ਹੀ ਪਾਸੇ ਨਹੀਂ ਸੁੱਟ ਦੇਣਾ ਚਾਹੀਦਾ । ਇਸ ਤੋਂ ਬਹੁਤ ਲਾਹਾ ਲਿਆ ਜਾ ਸਕਦਾ ਹੈ । ਇਸ ਲਈ ਰਚਨਾ ਵਿਸ਼ੇਸ਼ ਦੀ ਉਤਪਤੀ ਅਤੇ ਰੁਝਾਨ ਦੀ ਦ੍ਰਿਸ਼ਟੀ ਤੋਂ ਨਹੀਂ, ਸਗੋਂ ਸਾਡੇ ਉਸਾਰੂ ਯਤਨਾਂ ਲਈ ਇਸ ਦੇ ਲਾਭ ਦੀ ਦ੍ਰਿਸ਼ਟੀ ਤੋਂ ਇਸ ਦਾ ਦੂਸਰੀ ਵਾਰ ਮੂਲਿਆਂਕਣ ਇਕ ਮਾਰਕਸਵਾਦੀ ਆਲੋਚਕ ਦਾ ਕੰਮ ਹੈ । ਪਰ ਸਾਹਿਤ ਤੇ ਕਲਾ ਦੇ ਖੇਤਰ ਵਿਚ ਅਜਿਹੇ ਓਪਰੇ ਤੇ ਵਿਰੋਧੀ ਅੰਸ਼ ਉਪਰਲੀ ਦ੍ਰਿਸ਼ਟੀ ਤੋਂ ਜੇ ਲਾਭਕਾਰੀ ਵੀ ਹਨ ਤਦ ਵੀ ਉਹ ਅਤਿਅੰਤ ਹਾਨੀਕਾਰਕ ਤੇ ਜ਼ਹਿਰੀਲੇ ਹਨ ਅਤੇ ਉਹ ਅਕਸ ਇਨਕਲਾਬੀ ਪਰਚਾਰ ਦਾ ਖਤਰਨਾਕ ਪ੍ਰਗਟਾਵਾ ਹੋ ਸਕਦੇ ਹਨ ।

VII

ਮਾਰਕਸਵਾਦੀ ਆਲੋਚਕ ਜਦੋਂ ਵਸਤੂ ਦੇ ਮੂਲਿਆਂਕਣ ਤੋਂ ਅਗਾਂਹ ਰੂਪ ਦੇ ਮੂਲਿਆਂਕਣ ਵਲ ਤੁਰਦਾ ਹੈ ਤਾਂ ਉਸ ਦਾ ਕੰਮ ਹੋਰ ਗੁੰਝਲਦਾਰ ਹੋ ਜਾਂਦਾ ਹੈ ।

ਇਹ ਇਕ ਅਤਿਅੰਤ ਮਹਤਵਪੂਰਨ ਕੰਮ ਹੈ ਅਤੇ ਪਲੈਖਾਨੋਵ ਨੇ ਇਸਦੀ ਮਹੱਤਤਾ ਉਪਰ ਜ਼ੋਰ ਦਿੱਤਾ ਸੀ। ਤਦ ਫਿਰ ਇਥੇ ਮੂਲਿਆਂਕਣ ਦੀ ਆਮ ਕਸਵੱਟੀ ਕੀ ਹੈ? ਰੂਪ ਲਾਜ਼ਮੀ ਵਧ ਤੋਂ ਵਧ ਸੰਭਵ ਹੱਦ ਤਕ ਵਸਤੂ ਨਾਲ ਮੇਲ ਖਾਵੇ, ਵਸਤੂ ਨੂੰ ਵਧ ਤੋਂ ਵਧ ਪੂਰਨ ਪ੍ਰਗਟਾਵਾ ਦੇਵੇ, ਅਤੇ ਜਿਹਨਾਂ ਪਾਠਕਾਂ ਲਈ ਰਚਨਾ ਕੀਤੀ ਗਈ ਹੈ, ਉਹਨਾਂ ਉਪਰ ਜਿੰਨਾ ਸੰਭਵ ਹੋ ਸਕੇ ਸ਼ਕਤੀਸ਼ਾਲੀ ਪ੍ਰਭਾਵ ਪਾਵੇ।

ਉਪਰੰਤ, ਪਲੈਖਾਨੋਵ ਵਲੋਂ ਪਰਚਾਰੀ ਰੂਪ ਬਾਰੇ ਅਤਿਅੰਤ ਮਹਤਵਪੂਰਨ ਕਸਵੱਟੀ ਦਾ ਵੀ ਇਥੇ ਜ਼ਿਕਰ ਕੀਤਾ ਜਾ ਸਕਦਾ ਹੈ, ਕਿ ਸਾਹਿਤ ਪ੍ਰਤੀਕਾਂ ਦੀ ਕਲਾ ਹੈ, ਕਿ ਨੰਗੇ ਵਿਚਾਰਾਂ ਦਾ ਕੋਈ ਧਾਵਾ ਜਾਂ ਪਰਚਾਰ ਰਚਨਾ ਵਿਸ਼ੇਸ਼ ਲਈ ਸਦਾ ਹਾਨੀਕਾਰਕ ਹੁੰਦਾ ਹੈ। ਇਹ ਸਵੈ-ਪ੍ਰਗਟ ਹੈ ਕਿ ਪਲੈਖਾਨੋਵ ਦੀ ਇਹ ਕਸਵੱਟੀ ਪੂਰਨ ਨਹੀਂ। ਉਦਾਹਰਨ ਵਜੋਂ ਸਾਲਤੀਕੋਵ ਸ਼ੇਦਰਨ, ਉਸਮੈਨਸਕੀ ਤੇ ਫੁਰਮਾਨੋਵ ਦੀਆਂ ਕੁਝ ਬਹੁਤ ਖ਼ੂਬਸੂਰਤ ਕਿਰਤਾਂ ਹਨ ਜੋ ਸਾਫ ਤੌਰ ਤੇ ਇਸ ਕਸਵੱਟੀ ਦੇ ਵਿਰੁੱਧ ਜਾਂਦੀਆਂ ਹਨ। ਇਸ ਦਾ ਅਰਥ ਹੈ ਕਿ ਮਿਲਗੋਭਾ ਸਾਹਿਤਕ ਕਿਰਤਾਂ ਨੂੰ ਜਿਹਨਾਂ ਵਿਚ ਖ਼ੂਬਸੂਰਤ ਸ਼ਬਦ ਤੇ ਪਰਚਾਰਮਈ ਵਿਚਾਰ ਰਲੇ ਹੁੰਦੇ ਹਨ, ਆਪਣੇ ਤੌਰ ਤੇ ਆਪਣੀ ਹੋਂਦ ਰਖਣ ਦਾ ਅਧਿਕਾਰ ਹੈ। ਉਂਝ ਇਹਨਾਂ ਦੇ ਵਿਰੁਧ ਚੌਕਸੀ ਦੀ ਲੋੜ ਹੈ। ਨਿਰਸੰਦੇਹ ਪਰਚਾਰਮਈ ਸਾਹਿਤ ਜੋ ਰੂਪ ਦੇ ਪੱਖ ਤੋਂ ਬਹੁਤ ਸੁੰਦਰ ਹੈ ਸ਼ਬਦ ਦੇ ਵਿਸ਼ਾਲ ਅਰਥਾਂ ਵਿਚ ਪਰਚਾਰ ਤੇ ਸਾਹਿਤ ਦਾ ਸੁੰਦਰ ਰੂਪ ਹੈ, ਪਰ ਇਸਦੇ ਉਲਟ ਜੇ ਕਲਾਮਈ ਸੁੰਦਰ ਸ਼ਬਦ ਮਹਿਜ਼ ਪਰਚਾਰ ਮਈ ਗੱਲਾਂ ਨਾਲ ਭਰ ਦਿਤੇ ਜਾਣ ਤਾਂ ਆਪਣੀ ਸਾਰੀ ਚਮਕ ਤੇ ਯੁਕਤੀ ਦੇ ਬਾਵਜੂਦ ਪਾਠਕ ਉਪਰ ਪ੍ਰਭਾਵ ਨਹੀਂ ਪਾ ਸਕਣਗੇ। ਇਸ ਲਈ ਆਲੋਚਕ ਨੂੰ ਪੂਰਨ ਖੁਲ੍ਹ ਹੈ ਕਿ ਉਹ ਲੇਖਕ ਵਲੋਂ ਵਸਤੂ ਨੂੰ ਕਲਾਮਈ ਢੰਗ ਨਾਲ ਪਚਾ ਸਕਣ ਵਿਚ ਨਾਕਾਮੀ, ਅਥਵਾ ਜੇ ਵਸਤੂ ਰਚਨਾ ਵਿਚ ਲਿਸ਼ਕਵੀਂ ਪਿਘਲੀ ਈਸਪਾਤ ਵਾਂਗ ਪ੍ਰਤੀਕਾਂ ਰਾਹੀਂ ਸਾਹਮਣੇ ਆਉਣ ਦੀ ਥਾਂ ਵਡੇ ਵਡੇ ਠੰਡੇ ਢੇਰਾਂ ਦੇ ਰੂਪ ਵਿਚ ਆਏ, ਤਾਂ ਉਸ ਬਾਰੇ ਉਹ ਜ਼ਿਕਰ ਕਰੇ।

ਦੂਜੀ ਵਿਸ਼ੇਸ਼ ਕਸਵੱਟੀ, ਜੋ ਉਪਰ ਦੱਸੀ ਗਈ ਕਸਵੱਟੀ ਦਾ ਹੀ ਕੁਦਰਤੀ ਵਿਕਾਸ ਹੈ, ਉਹ ਹੈ ਰੂਪ ਦੀ ਮੌਲਕਤਾ ਬਾਰੇ। ਇਹ ਮੌਲਕਤਾ ਕਿਸ ਚੀਜ਼ ਵਿਚ ਹੋਣੀ ਚਾਹੀਦੀ ਹੈ। ਐਨ ਇਸ ਵਿਚ ਕਿ ਰਚਨਾ ਵਿਸ਼ੇਸ਼ ਦਾ ਪੂਰਾ ਰੂਪ ਉਸਦੇ ਵਸਤੂ, ਉਸਦੇ ਸਮੁਚੇ ਵਿਚਾਰ ਨਾਲ ਪੂਰੀ ਤਰ੍ਹਾਂ ਘੁਲ ਮਿਲ ਜਾਵੇ। ਇਕ ਹਕੀਕੀ ਕਲਾ ਕਿਰਤ ਨਿਸਚੇ ਹੀ ਵਸਤੂ ਵਿਚ ਨਵੀਂ ਹੁੰਦੀ ਹੈ। ਜੇ ਵਸਤੂ ਨਵਾਂ ਨਹੀਂ ਤਾਂ ਇਸ ਕਿਰਤ ਦਾ ਕੋਈ ਮੁਲ ਨਹੀਂ। ਕਲਾਕਾਰ ਉਹ ਕੁਝ ਪ੍ਰਗਟਾਵੇ ਜਿਸਦਾ ਪਹਿਲਾਂ ਕਦੇ ਪ੍ਰਗਟਾਵਾ ਨਾ ਹੋਇਆ ਹੋਵੇ। ਨਕਲ ਕਲਾ ਨਹੀਂ। [ਕਈ ਚਿੱਤਰਕਾਰ ਇਸ ਨੂੰ ਸਮਝਣ ਵਿਚ ਔਖ ਮਹਿਸੂਸ ਕਰਦੇ ਹਨ]। ਕੇਵਲ ਕਾਰੀਗਰੀ ਹੈ, ਭਾਵੇਂ ਕਈ ਵਾਰ ਉਹ ਬਹੁਤ ਸੁੰਦਰ ਵੀ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਹਰਿਕ ਰਚਨਾ ਵਿਚ ਨਵਾਂ ਵਸਤੂ ਨਵੇਂ ਰੂਪ ਦੀ ਮੰਗ ਕਰਦਾ ਹੈ।

ਰੂਪ ਦੀ ਇਸ ਹਕੀਕੀ ਮੌਲਕਤਾ ਦਾ ਅਸੀਂ ਕਿਸ ਚੀਜ਼ ਨਾਲ ਟਾਕਰਾ ਕਰ ਸਕਦੇ ਹਾਂ? ਪਹਿਲੀ ਗੱਲ ਤਾਂ ਘਸਿਆ ਪਿਟਿਆ ਰਵਾਇਤੀ ਰੂਪ ਨਵੇਂ ਵਿਚਾਰ ਨੂੰ ਰਚਨਾ ਵਿਚ ਪੂਰੀ ਤਰ੍ਹਾਂ ਸਮੋਏ ਜਾਣ ਦੇ ਰਾਹ ਵਿਚ ਰੁਕਾਵਟ ਹੈ। ਕੋਈ ਲੇਖਕ ਪਹਿਲਾਂ ਵਰਤੋਂ ਵਿਚ ਆਏ ਰੂਪ ਤੋਂ

ਮੋਹਿਆਂ ਜਾ ਸਕਦਾ ਹੈ। ਉਸਦੀ ਵਸਤੂ ਭਾਵੇਂ ਨਵੀਂ ਹੈ, ਪਰ ਉਹ ਪੁਰਾਣੀਆਂ ਬੋਤਲਾਂ ਵਿਚ ਹੀ ਪਈ ਹੈ। ਇਸ ਪ੍ਰਕਾਰ ਦੀਆਂ ਊਣਤਾਂਈਆਂ ਨਜ਼ਰੋਂ ਉਹਲੇ ਨਹੀਂ ਰਹਿੰਦੀਆਂ । ਦੂਜੀ ਗਲ ਕਿ ਰੂਪ ਉਂਝ ਹੀ ਕਮਜ਼ੋਰ ਹੋ ਸਕਦਾ ਹੈ ਅਥਵਾ ਲੇਖਕ ਪਾਸ ਸਮੁਚੀ ਕਹਾਣੀ,ਕਾਂਡ,ਨਾਵਲ,ਨਾਟਕ ਇਤਿਆਦਿ ਦਾ ਮੁਹਾਂਦਰਾ ਘੜਨ ਲਈ ਸ਼ਬਦਾਵਲੀ ਦੇ ਭੰਡਾਰੇ ਦੀ ਸ਼ਕਲ ਵਿਚ ਜਾਂ ਕਵਿਤਾ ਵਿਚ ਤਾਲ ਦੀ ਸ਼ਕਲ ਵਿਚ ਨਵੇਂ ਸੰਕਲਪ ਦੇ ਹਾਣੀ ਰੂਪ ਦੇ ਸਾਧਨਾਂ ਦੀ ਘਾਟ ਹੋ ਸਕਦੀ ਹੈ। ਇਸ ਸਭ ਕੁਝ ਵਲ ਮਾਰਕਸ਼ਵਾਦੀ ਅਲੋਚਕਾਂ ਵਲੋਂ ਸੰਕੇਤ ਕੀਤਾ ਜਾਣਾ ਚਾਹੀਦਾ ਹੈ। ਇਕ ਹਕੀਕੀ ਮਾਰਕਸਵਾਦੀ ਆਲੋਚਕ ਇਕ ਉਸਤਾਦ ਵੀ ਹੋਵੇ ਖਾਸਕਰ ਨੌਜੁਆਨ ਲੇਖਕਾਂ ਜਾਂ ਨਵੇਂ ਲਿਖਣ ਵਾਲਿਆਂ ਲਈ।

ਰੂਪ ਦੀ ਮੌਲਕਤਾ ਲਈ ਉਪਰ ਦਸੇ ਗਏ ਵਿਸ਼ੇਸ਼ ਨਿਯਮ ਦੇ ਵਿਰੁਧ ਤੀਜਾ ਵਡਾ ਜੁਰਮ ਹੈ, ਰੂਪ ਦਾ "ਸੰਗਠਨ" ਅਥਵਾ ਕਿਸੇ ਵਸਤੂ ਦੇ ਖੋਖਲੇਪਨ ਨੂੰ ਲੁਕਾਉਣ ਲਈ ਰੂਪਕ ਕਾਢਾਂ ਤੇ ਸ਼ਿੰਗਾਰ ਦਾ ਸਹਾਰਾ ਲਿਆ ਜਾਣਾ।ਰੂਪਵਾਦੀਆਂ ਦੇ, ਜੋ ਬੁਰਜੁਆਜ਼ੀ ਦੇ ਪਤਣ ਦੇ ਪਰਤੀਨਿਧ ਹਨ, ਡੰਗੇ ਕਈ ਲੇਖਕ ਆਪਣੇ ਸੁਹਿਰਦ ਤੇ ਕੀਮਤੀ ਵਸਤੂ ਨੂੰ ਕਈ ਪਰਕਾਰ ਦੀਆਂ ਚਾਲਾਂ ਨਾਲ ਸਜਾਉਣ ਦਾ ਯਤਨ ਕਰਦੇ ਹਨ, ਤੇ ਇਸ ਪਰਕਾਰ ਆਪਣੀ ਰਚਨਾ ਨੂੰ ਤਬਾਹ ਕਰ ਲੈਂਦੇ ਹਨ ।

ਰੂਪ ਦੀ ਤੀਸਰੀ ਕਸਵੱਟੀ—ਰਚਨਾ ਦੀ ਵਿਆਪਕਤਾ—ਨੂੰ ਵੀ ਖਬਰਦਾਰੀ ਨਾਲ ਗ੍ਰਹਿਣ ਕਰਨਾ ਚਾਹੀਦਾ ਹੈ। ਤਾਲਸਤਾਏ ਨੇ ਡਟਕੇ ਇਸਦੇ ਹੱਕ ਵਿਚ ਕਿਹਾ ਹੈ। ਅਸੀਂ ਜੋ ਅਜਿਹੇ ਸਾਹਿਤ ਵਿਚ ਬਹੁਤ ਦਿਲਚਸਪੀ ਰਖਦੇ ਹਾਂ ਜੋ ਲੋਕਾਂ ਨੂੰ ਮੁਖਾਤਬ ਹੋਵੇ ਤੇ ਜੀਵਨ ਦੇ ਮਹਾਨ ਸਿਰਜਣ ਹਾਰਿਆਂ ਵਾਂਗ ਉਹਨਾਂ ਨੂੰ ਅਪੀਲ ਕਰੇ, ਵਿਆਪਕਤਾ ਦੇ ਵੀ ਇਛਕ ਹਾਂ। ਮੌਨ ਅਤੇ ਨਿਖੇੜ ਦੇ ਸਭ ਰੂਪ, ਅਜਿਹੇ ਰੂਪ ਜੋ ਮੁਠੀ ਭਰ ਸੁਹਜਵਾਦੀਆਂ ਲਈ ਹੀ ਹਨ, ਹਰਿਕ ਕਲਾ ਰਵਾਇਤ ਤੇ ਸੋਧ ਨੂੰ, ਮਾਰਕਸਵਾਦੀ ਆਲੋਚਨਾਂ ਵਲੋਂ ਰੱਦ ਕੀਤਾ ਜਾਵੇ । ਮਾਰ-ਕਸਵਾਦੀ ਆਲੋਚਕ ਵਰਤਮਾਨ ਅਤੇ ਭੂਤ ਦੀਆਂ ਅਜਿਹੀਆਂ ਕਿਰਤਾਂ ਵਿਚ ਕਲਾਕਾਰ ਦੀ, ਜਿਸਨੇ ਰੂਪਕ ਢੰਗਾਂ ਨਾਲ ਚਿਮਟਕੇ ਆਪਣੇ ਆਪਨੂੰ ਯਥਾਰਥ ਨਾਲੋਂ ਤੋੜਨ ਦਾ ਯਤਨ ਕੀਤਾ, ਮਾਣਸਕ ਬਣਤ ਦੀ ਨਿਖੇਧੀ ਕਰਨ ਦੇ ਨਾਲ ਨਾਲ, ਉਹਨਾਂ ਦੇ ਅੰਤਰੀਵ ਗੁਣਾਂ ਬਾਰੇ ਵੀ ਦੱਸ ਸਕਦੇ ਹਨ, ਸਗੋਂ ਉਹਨਾਂ ਨੂੰ ਅਵੱਸ਼ ਹੀ ਇਹ ਗੁਣ ਵਿਖਾਉਣੇ ਚਾਹੀਦੇ ਹਨ ।

ਪਰ ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, ਵਿਆਪਕਤਾ ਦੀ ਕਸਵੱਟੀ ਨੂੰ ਖਬਰਦਾਰੀ ਨਾਲ ਵਰਤੋਂ ਵਿਚ ਲਿਆਉਣਾ ਚਾਹੀਦਾ ਹੈ। ਆਪਣੇ ਪਰੈਸ ਵਿਚ ਪਰਚਾਰਮਈ ਸਾਹਿਤ ਵਿਚ ਅਸੀਂ ਬੜੇ ਔਖੇ ਰਸਾਲਿਆਂ ਤੇ ਅਖਬਾਰਾਂ, ਜੋ ਪਾਠਕ ਤੋਂ ਚੋਖੀ ਸੂਝ ਦੀ ਮੰਗ ਕਰਦੀਆਂ ਹਨ, ਤੋਂ ਲੈਕੇ ਅਤਿਅੰਤ ਮੁਢਲੇ ਵਿਆਪਕ ਪਧਰ ਤਕ ਜਾਂਦੇ ਹਾਂ। ਇਸੇ ਤਰ੍ਹਾਂ ਅਸੀਂ ਆਪਣੇ ਸਾਰੇ ਸਾਹਿਤ ਨੂੰ ਅਜੇ ਤਕ ਅਸਭਿਆ ਰਹੀ ਕਿਸਾਨ ਜਨਤਾ ਅਤੇ ਏਥੋਂ ਤਕ ਕਿ ਮਜ਼ਦੂਰਾਂ ਦੀ ਪਧਰ ਤਕ ਹੇਠਾਂ ਨਹੀਂ ਲਿਆ ਸਕਦੇ। ਇਸ ਤਰ੍ਹਾਂ ਕਰਨਾ ਬਹੁਤ ਗੰਭੀਰ ਗਲਤੀ ਹੋਵੇਗੀ।

ਉਹ ਲੇਖਕ ਮਹਾਨ ਹੈ ਜੋ ਗੁੰਝਲਦਾਰ ਤੇ ਕੀਮਤੀ ਸਮਾਜਕ ਵਿਚਾਰਾਂ ਨੂੰ ਏਨੀ ਸ਼ਕਤੀਸ਼ਾਲੀ ਕਲਾਮਈ ਸਰਲਤਾ ਨਾਲ ਪ੍ਰਗਟ ਕਰੇ ਕਿ ਉਹ ਲੱਖਾਂ ਲੋਕਾਂ ਦੇ ਦਿਲਾਂ ਤਕ ਪੁਜ ਜਾਵੇ। ਮਹਾਨ ਲੇਖਕ ਹੈ ਉਹ ਵੀ ਜੋ ਮੁਕਾਬਲਤਨ ਸਰਲ, ਮੁਢਲੇ ਤੱਤ ਨਾਲ ਇਹਨਾਂ ਲੱਖਾਂ ਦੇ ਦਿਲਾਂ ਤਕ ਪੁਜ ਸਕਦਾ ਹੈ। ਏਥੇ ਮਾਰਕਸਵਾਦੀ ਆਲੋਚਕ ਦੇ ਵਿਸ਼ੇਸ਼ ਧਿਆਨ ਤੇ

ਸਿਆਣੀ ਸਹਾਇਤਾ ਦੀ ਲੋੜ ਹੈ। ਪਰੰਤੂ, ਨਿਸਚੇ ਹੀ ਉਹਨਾਂ ਰਚਨਾਵਾਂ, ਜੋ ਹਰ ਪੜ੍ਹੇ ਮਨੁਖ ਨੂੰ ਚੰਗੀ ਤਰ੍ਹਾਂ ਸਮਝ ਨਹੀਂ ਪੈਂਦੀਆਂ, ਜੋ ਪਰੋਲਤਾਰੀਆਂ ਦੇ ਉਪਰਲੇ ਹਿਸਿਆਂ, ਸਭਿਆਚਾਰ ਦੇ ਇਕ ਵਿਸ਼ੇਸ਼ ਪਧਰ ਤਕ ਪਹੁੰਚੇ ਪਾਠਕਾਂ ਨੂੰ ਸੰਬੋਧਤ ਹੁੰਦੀਆਂ ਹਨ, ਦੀ ਮਹਤ-ਤਾ ਤੋਂ ਵੀ ਇਨਕਾਰ ਨਹੀਂ ਕੀਤਾ ਜਾਣਾ ਚਾਹੀਦਾ। ਵਸੋਂ ਦੇ ਇਸ ਭਾਗ ਸਾਹਮਣੇ ਜੀਵਨ ਕਈ ਭਖਦੀਆਂ ਸਮਸਿਆਵਾਂ ਪੇਸ਼ ਕਰਦਾ ਹੈ, ਅਤੇ ਕੁਦਰਤੀ ਹੀ ਇਹਨਾਂ ਸਮਸਿਆਵਾਂ ਨੂੰ ਕਲਾਮਈ ਉਤਰ ਤੋਂ ਕੇਵਲ ਇਸ ਲਈ ਵਾਂਝਿਆਂ ਨਹੀਂ ਰਖਣਾ ਚਾਹੀਦਾ ਕਿਉਂਕਿ ਅਜੇ ਵਿਸ਼ਾਲ ਲੋਕਾਂ ਨੂੰ ਉਹਨਾਂ ਦਾ ਸਾਹਮਣਾ ਨਹੀਂ ਜਾਂ ਕਿਉਂਜੁ ਅਜੇ ਉਹਨਾਂ ਨੂੰ ਵਿਆਪਕ ਰੂਪ ਨਹੀਂ ਦਿਤਾ ਜਾ ਸਕਦਾ। ਐਪਰ, ਇਹ ਨੋਟ ਕੀਤਾ ਜਾਣਾ ਚਾਹੀਦਾ ਹੈ ਕਿ ਅਸੀਂ ਦੂਸਰੇ ਬੰਨੇ ਬਹੁਤ ਦੂਰ ਚਲੇ ਗਏ ਹਾਂ, ਸਾਡੇ ਲੇਖਕ ਇਕ ਸੌਖੇ ਕੰਮ ਉਪਰ ਆਪਣਾ ਧਿਆਨ ਕੇਂਦਰਤ ਕਰ ਰਹੇ ਹਨ—ਉਹ ਉਸ ਸਮੇਂ ਪਾਠਕਾਂ ਦੇ ਸਭਿਅਕ ਭਾਗ ਲਈ ਲਿਖ ਰਹੇ ਹਨ ਜਦੋਂ ਕਿ ਮਜ਼ਦੂਰਾਂ ਤੇ ਕਿਸਾਨਾਂ ਦੀ ਭਲਾਈ ਲਈ ਸਾਹਿਤ ਦਾ, ਬਸ਼ਰਤੇ ਕਿ ਉਹ ਸਰਲ ਤੇ ਕਲਾਮਈ ਹੋਵੇ, ਵਿਸ਼ੇਸ਼ ਤੌਰ ਤੇ ਮੁਲ ਪਾਉਣ ਦੀ ਲੋੜ ਹੈ।

## VIII

ਜਿਵੇਂ ਪਹਿਲਾਂ ਕਿਹਾ ਗਿਆ ਹੈ ਮਾਰਕਸਵਾਦੀ ਆਲੋਚਕ ਮਹੱਤਵਪੂਰਨ ਮਾਤਰਾ ਵਿਚ ਉਸਤਾਦ ਹੈ। ਆਲੋਚਨਾ ਕਰਨ ਦਾ ਕੋਈ ਮਤਲਬ ਹੀ ਨਹੀਂ ਜੇ ਆਲੋਚਨਾ ਦਾ ਫਲ ਕਿਸੇ ਪ੍ਰਗਤੀ ਵਿਚ ਨਹੀਂ ਨਿਕਲਦਾ। ਅਤੇ ਇਹ ਪ੍ਰਗਤੀ ਹੋਵੇ ਕੀ ? ਪਹਿਲੀ ਗੱਲ ਤਾਂ ਇਹ ਕਿ ਮਾਰਕਸਵਾਦੀ ਆਲੋਚਕ ਲੇਖਕ ਵਲ ਆਪਣੇ ਵਤੀਰੇ ਵਿਚ ਉਸਤਾਦ ਹੋਵੇ। ਇਹ ਐਨ ਸੰਭਵ ਹੈ ਕਿ ਇਸ ਉਪਰ ਰੋਹ ਭਰੀਆਂ ਆਵਾਜ਼ਾਂ ਉਠਣਗੀਆਂ ਇਹ ਆਖਦਿਆਂ ਕਿ ਆਲੋਚਕ ਨੂੰ ਲੇਖਕ ਨਾਲੋਂ ਉਚੇਰਾ ਹੋਣ ਦਾ ਕਿਸ ਨੇ ਅਧਿਕਾਰ ਦਿਤਾ ਹੈ, ਇਤਿਆਦ। ਜਦ ਸਵਾਲ ਚੰਗੀ ਤਰ੍ਹਾਂ ਘੜ ਹੋ ਜਏ ਤਾਂ ਅਜਿਹੇ ਇਤਰਾਜ਼ ਪੂਰੀ ਤਰ੍ਹਾਂ ਗਲਤ ਹੋ ਜਾਂਦੇ ਹਨ। ਪਹਿਲੀ ਗੱਲ ਕਿ ਜਦੋਂ ਇਕ ਵਾਰ ਇਹ ਮਿਥ ਲਿਆ ਕਿ ਮਾਰਕਸਵਾਦੀ ਆਲੋਚਕ ਲੇਖਕ ਦਾ ਉਸਤਾਦ ਹੋਵੇ ਤਾਂ ਇਸ ਤੋਂ ਲਾਜ਼ਮੀ ਇਹ ਸਿੱਟਾ ਕਢਿਆ ਜਾਣਾ ਚਾਹੀਦਾ ਹੈ ਕਿ ਉਹ ਦ੍ਰਿੜ ਮਾਰਕਸਵਾਦੀ, ਉਚੇਰੇ ਸੁਆਦ ਦਾ ਧਾਰਨੀ ਗਿਆਨਵਾਨ ਮਨੁਖ ਹੋਵੇ। ਇਹ ਕਿਹਾ ਜਾਵੇਗਾ ਕਿ ਸਾਡੇ ਪਾਸ ਅਜਿਹੇ ਕੋਈ ਆਲੋਚਕ ਨਹੀਂ ਜਾਂ ਬਹੁਤ ਥੋੜੇ ਹਨ। ਪਰ ਫੇਰ ਵੀ ਇਹ ਸਿੱਟਾ ਕਢਣਾ ਲਾਜ਼ਮੀ ਹੈ ਕਿ ਸਿਖਣਾ ਬਹੁਤ ਜ਼ਰੂਰੀ ਹੈ। ਦੂਸਰੀ ਗਲ, ਨਿਸਚੇ ਹੀ, ਆਪਣੇ ਆਪਨੂੰ ਕਿਸੇ ਪਰਕਾਰ ਵੀ ਉਚੇਰਾ ਸਮਝਣ ਤੋਂ ਬਗੈਰ ਆਲੋਚਕ ਨਾ ਕੇਵਲ ਲੇਖਕ ਨੂੰ ਸਿਖਾਉਂਦਾ ਹੈ ਸਗੋਂ ਚੰਗਾ ਆਲੋਚਕ ਉਹ ਹੈ ਜੋ ਲੇਖਕ ਵਲ ਪ੍ਰਸ਼ੰਸਾ ਤੇ ਉਤਸ਼ਾਹ ਨਾਲ ਵੇਖ ਸਕਦਾ ਹੈ, ਅਤੇ ਜੋ ਉਸ ਵਲ ਕਿਸੇ ਵੀ ਤਰ੍ਹਾਂ ਚੰਗਾ ਸਬੰਧ ਰਖਦਾ ਹੈ। ਮਾਰਕਸਵਾਦੀ ਆਲੋਚਕ ਦੋ ਤਰੀਕਿਆਂ ਰਾਹੀਂ ਲੇਖਕ ਦਾ ਉਸਤਾਦ ਹੋ ਸਕਦਾ ਹੈ ਤੇ ਉਸਨੂੰ ਹੋਣਾ ਚਾਹੀਦਾ ਹੈ : ਇਕ ਤਾਂ ਇਹ ਕਿ ਉਹ ਨੌਜਵਾਨ ਲੇਖਕਾਂ ਨੂੰ—ਆਮ ਤੌਰ ਤੇ ਰੂਪਕ ਪੱਖ ਤੋਂ ਚੋਖੀਆਂ ਗਲਤੀਆਂ ਕਰਨ ਵਾਲਿਆਂ ਨੂੰ—ਉਹਨਾਂ ਦੇ ਨੁਕਸਾਂ ਵਲ ਸੰਕੇਤ ਕਰਾਵੇ। ਇਹ ਆਮ ਕਿਹਾ ਜਾਂਦਾ ਸੀ ਕਿ ਸਾਨੂੰ ਹੁਣ ਬੇਲੰਸਕੀਆਂ ਦੀ ਲੋੜ ਨਹੀਂ, ਕਿਉਂਜੁ ਸਾਡੇ ਲੇਖਕ ਹੁਣ ਅਗਵਾਈ ਦੇ ਮੁਥਾਜ ਨਹੀਂ। ਇਹ ਗਲ ਪਹਿਲਾਂ ਠੀਕ ਹੋ ਸਕਦੀ ਸੀ, ਪਰ ਕ੍ਰਾਂਤੀ ਤੋਂ ਪਿਛੋਂ ਹੁਣ ਦਰੁਸਤ ਨਹੀਂ ਜਦੋਂ ਕਿ ਲੋਕ ਸੈਂਕੜੇ ਤੇ ਹਜ਼ਾਰਾਂ ਨਵੇਂ ਲੇਖਕਾਂ ਨੂੰ ਜਨਮ

ਦੇ ਰਹੇ ਹਨ। ਇਕ ਦ੍ਰਿੜ, ਅਗਵਾਈ ਕਰਨ ਵਾਲੀ ਆਲੋਚਨਾ, ਆਪਣੇ ਸਾਹਿੱਤਕ ਕੰਮ ਦਾ ਚੰਗਾ ਗਿਆਨ ਰਖਣ ਵਾਲੇ ਮਿਹਨਤੀ ਕਾਮੇ ਸਮੇਤ ਹਰ ਪਧਰ ਦੇ ਬੈਲੰਸਕੀ ਆਲੋਚਕਾਂ–ਇਹਨਾਂ ਸਭਨਾਂ ਦੀ ਅਤਿਅੰਤ ਆਵਸ਼ਕਤਾ ਹੈ।

ਦੂਜੇ ਬੰਨੇ ਮਾਰਕਸਵਾਦੀ ਆਲੋਚਕ ਨੂੰ ਸਮਾਜਕ ਅਰਥਾਂ ਵਿਚ ਵੀ ਲਾਜ਼ਮੀ ਲੇਖਕ ਦਾ ਉਸਤਾਦ ਹੋਣਾ ਚਾਹੀਦਾ ਹੈ। ਨਾ ਕੇਵਲ ਗੈਰ ਪਰੋਲਤਾਰੀ ਲੇਖਕ ਜੋ ਬਹੁਤ ਵਾਰ ਆਪਣੇ ਸਮਾਜੀ ਵਤੀਰੇ ਵਿਚ ਬੱਚਾ ਹੁੰਦਾ ਹੈ ਤੇ ਉਹ ਸਮਾਜਕ ਜੀਵਨ ਦੇ ਨਿਯਮਾਂ ਬਾਰੇ ਮੁਢਲੀ ਕਿਸਮ ਦੇ ਵਿਚਾਰ ਅਤੇ ਦੌਰ ਦੀਆਂ ਨੀਹਾਂ ਨੂੰ ਸਮਝਣ ਵਿਚ ਅਸਫਲਤਾ ਕਾਰਨ ਕਈ ਭੱਦੀਆਂ ਗਲਤੀਆਂ ਕਰਦਾ ਹੈ, ਸਗੋਂ ਇਹ ਕੁਝ ਮਾਰਕਸਵਾਦੀ ਪਰੋਲਤਾਰੀ ਲੇਖਕਾਂ ਨਾਲ ਵੀ ਵਾਪਰਦਾ ਹੈ। ਇਹ ਗੱਲ ਲੇਖਕ ਵਲ ਅਪਮਾਨ ਵਜੋਂ ਨਹੀਂ ਸਗੋਂ ਇਕ ਹੱਦ ਤਕ ਉਸਤਤ ਵਜੋਂ ਕਹੀ ਜਾਂਦੀ ਹੈ ਕਿ, ਲੇਖਕ ਕੁਝ ਕੋਮਲ ਤਬੀਅਤ ਹੁੰਦੇ ਹਨ ਅਤੇ ਉਹ ਯਥਾਰਥ ਦੇ ਸਭਨਾਂ ਪਰਭਾਵਾਂ ਦਾ ਫੋਰੀ ਹੁੰਗਾਰਾ ਭਰ ਦਿੰਦੇ ਹਨ। ਕਈ ਹਾਲਤਾਂ ਵਿਚ ਲੇਖਕਾ ਪਾਸ ਨਾ ਤਾਂ ਸੂਖਮ ਤੇ ਵਿਗਿਆਨਕ ਸੋਚ ਲਈ ਵਿਸ਼ੇਸ਼ ਦਾਤ ਹੁੰਦੀ ਹੈ ਤੇ ਨਾ ਹੀ ਵਿਸ਼ੇਸ਼ ਦਿਲਚਸਪੀ। ਇਸ ਕਰ ਕੇ ਕਈ ਵਾਰ ਉਹ ਪਰਚਾਰਕ ਆਲੋਚਕ ਤੋਂ ਸਹਾਇਤਾ ਦੀ ਪੇਸ਼ਕਸ਼ ਤੇਜ਼ੀ ਨਾਲ ਰੱਦ ਕਰ ਦਿੰਦੇ ਹਨ। ਪਰ ਜਿਸ ਤਰ੍ਹਾਂ ਅਜਿਹੀ ਸਹਾਇਤਾ ਦੀ ਪੇਸ਼ਕਸ਼ ਹੁੰਦੀ ਹੈ ਉਸਦੀ ਕਈ ਵਾਰ ਪੰਡਤਾਊ ਢੰਗ ਨਾਲ ਵਿਆਖਿਆ ਕੀਤੀ ਜਾ ਸਕਦੀ ਹੈ। ਫਿਰ ਵੀ ਹਕੀਕਤ ਵਿਚ, ਉਘੇ ਲੇਖਕਾਂ ਅਤੇ ਸੂਝਵਾਨ ਸਾਹਿਤ ਆਲੋਚਕਾਂ ਵਿਚਕਾਰ ਮਿਲਵਰਤਣ ਦੇ ਸਿੱਟੇ ਵਜੋਂ ਹੀ ਸਦਾ ਹਕੀਕੀ ਮਹਾਨ ਸਾਹਿਤ ਦੀ ਸਿਰਜਣਾ ਹੋਈ ਹੈ ਅਤੇ ਹੁੰਦੀ ਰਹੇਗੀ।

## IX

ਮਾਰਕਸਵਾਦੀ ਆਲੋਚਕ ਲੇਖਕ ਨੂੰ ਲਾਹੇਵੰਦੇ ਢੰਗ ਨਾਲ ਸਿਖਾਉਂਦਿਆਂ ਹੋਇਆਂ ਪਾਠਕ ਨੂੰ ਵੀ ਸਿਖਾਵੇ। ਹਾਂ, ਪਾਠਕ ਨੂੰ ਪੜ੍ਹਨਾ ਸਿਖਾਇਆ ਜਾਣਾ ਚਾਹੀਦਾ ਹੈ। ਇਕ ਟਿਪਣੀਕਾਰ ਵਜੋਂ, ਇਕ ਅਜਿਹੇ ਵਿਅਕਤੀ ਵਜੋਂ, ਜੋ ਮਠਾਈ ਦਾ ਸੁਆਦ ਦੇ ਸਕਣ ਵਾਲੀ ਜ਼ਹਿਰ ਬਾਰੇ ਚੇਤਾਵਨੀ ਦਿੰਦਾ ਹੈ, ਜੋ ਅੰਦਰਲੇ ਹੀਰੇ ਨੂੰ ਦਰਸਾਉਣ ਲਈ ਸਖਤ ਗੋਲਾ ਫਟਾ-ਉਂਦਾ ਹੈ, ਇਕ ਅਜਿਹੇ ਵਿਅਕਤੀ ਵਜੋਂ, ਜੋ ਸਭ ਖਾਲੀ ਥਾਵਾਂ ਪੂਰਦਾ ਹੈ, ਜੋ ਕਲਾਮਈ ਮਸਾਲੇ ਦੇ ਅਧਾਰ ਉਪਰ ਸਾਧਾਰਨੀਕਰਨ ਕਰਦਾ ਹੈ–ਆਲੋਚਕ ਇਕ ਗਾਈਡ ਹੈਜਿਸ ਦੀ ਅੱਜ ਉਸ ਸਮੇਂ ਜਦੋਂ ਬਹੁਤ ਸਾਰੇ ਬਹੁਮੁਲੇ ਪਰ ਅਜੇ ਨਾ ਤਜਰਬਾਕਾਰ ਪਾਠਕ ਉਭਰ ਆਏ ਹਨ, ਬਹੁਤ ਲੋੜ ਹੈ। ਇਸ ਲਈ ਅਸੀਂ ਇਕ ਵਾਰ ਫੇਰ ਉਹਨਾਂ ਮੰਗਾਂਉਪਰ ਜ਼ੋਰਦਿੰਦੇ ਹਾਂ, ਜੋ ਸਮਾਂ ਮਾਰਕਸਵਾਦੀ ਆਲੋਚਕ ਤੋਂ ਮੰਗ ਰਿਹਾ ਹੈ।ਮਾਰਕਸਵਾਦੀ ਆਲੋਚਕ ਨਿਰਮਾਣਤਾ ਨਾਲ ਆਰੰਭ ਕਰ ਸਕਦਾ ਹੈ, ਏਥੋਂ ਤਕ ਕਿ ਉਹ ਗਲਤੀਆਂ ਕਰਨ ਨਾਲ ਵੀ ਆਰੰਭ ਕਰ ਸਕਦਾ ਹੈ, ਪਰ ਉਸਨੂੰ ਇਹ ਲਾਜ਼ਮੀ ਯਾਦ ਰਖਣਾ ਚਾਹੀਦਾ ਹੈ ਕਿ ਪਹਿਲੀ ਮੰਜ਼ਲ ਤੇ ਪਹੁੰਚਣ ਤੋਂ ਪਹਿਲਾਂ ਉਸਨੂੰ ਬੜੀ ਲੰਮੀ ਸਿਧੀ ਸਲੇਟ ਪੌੜੀ ਉਪਰੋਂ ਚੜ੍ਹਨਾ ਪਏਗਾ. ਅਤੇ ਤਦ ਵੀ ਉਸਨੂੰ ਆਪਣੇ ਆਪਨੂੰ ਇਕ ਸਿਖਾਂਦਰੂ ਵਜੋਂ ਵੇਖਣਾ ਹੋਵੇਗਾ। ਐਪਰ, ਆਮ ਸਭਿਆਚਾਰ ਤੇ ਕਲਾ ਭਰਪੂਰ ਸਾਹਿਤ ਦੇ ਮਹਾਨ ਉਭਾਰ ਵਲ ਧਿਆਨ ਨਾ ਦੇਣਾ ਅਸੰਭਵ ਹੈ। ਇਹ ਭਰੋਸਾ ਨਾ ਕਰਨਾ ਵੀ ਅਸੰਭਵ ਹੈ ਕਿ ਮਾਰਕਸਵਾਦੀ ਆਲੋਚਨਾ ਦੀ ਇਹ ਅਵਸਥਾ ਵੀ, ਜੋ ਪੂਰਨ ਭਾਂਤ ਸੰਤੋਖ ਜਨਕ ਨਹੀਂ, ਸ਼ੀਘਰ ਹੀ ਸੁਧਰ ਜਾਵੇਗੀ।

ਬਾਵਾ ਬਲਵੰਤ :

# ਇੱਕ ਸਮਾਜਵਾਦੀ ਯਥਾਰਥਵਾਦੀ ਕਵੀ

ਜੋਗਾ ਸਿੰਘ

ਬਾਵਾ ਬਲਵੰਤ ਨੂੰ ਸਮਾਜਵਾਦੀ ਯਥਾਰਥਵਾਦੀ ਕਵੀ ਆਖਣਾ ਉਸ ਦੀ ਅਗਾਂਹ ਵਧੂ ਸੋਚਣੀ ਦਾ ਯੋਗ ਮੂਲਿਆਂਕਣ ਹੈ। ਇਹ ਸ਼ਬਦ ਸਿੱਧਾ ਉਸ "ਗੱਲ" ਵਲ ਸੰਕੇਤ ਕਰਦਾ ਹੈ ਜਿਸ ਦੀ ਮੰਗ ਅਸੀਂ ਮਾਰਕਸਵਾਦੀ ਵਿਚਾਰਧਾਰਾ ਦੇ ਅਨੁਯਾਈ ਤੇ ਸਮਰਥਕ ਸਾਹਿੱਤਕਾਰ ਪਾਸੋਂ ਕਰਦੇ ਹਾਂ। ਇਹ 'ਗੱਲ' ਕੋਈ ਸਾਧਾਰਣ ਤੇ ਸੰਕੀਰਣ ਅਰਥਾਂ ਵਾਲੀ ਨਹੀਂ ਸਗੋਂ ਇਸਦੇ ਨਾਲ ਵਿਸ਼ਲ ਸੰਭਾਵਨਾਵਾਂ ਜੁੜੀਆਂ ਹੋਈਆਂ ਹਨ। ਇਕ ਸਮਾਜਵਾਦੀ ਯਥਾਰਥਵਾਦੀ ਸਾਹਿੱਤਕਾਰ ਮਾਰਕਸ ਦੇ ਸਮਾਜ ਦਰਸ਼ਨ ਵਿੱਚ ਨਿਰੀ ਆਸਥਾ ਹੀ ਨਹੀਂ ਰਖਦਾ ਸਗੋਂ ਇਸ ਦੀ ਰੋਸ਼ਨੀ ਵਿੱਚ ਇੱਕ ਅਜਿਹੀ ਸੋਚ ਵੀ ਬਣਾਉਂਦਾ ਹੈ ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦੇ ਸਮਾਜ ਦਾ ਯੋਗ ਅਧਿਐਨ ਕਰ ਸਕਣ ਦੇ ਸਮਰੱਥ ਵੀ ਹੁੰਦਾ ਹੈ। ਉਹ ਸਮਾਜ ਵਿੱਚ ਚਲ ਰਹੇ 'ਵਿਰੋਧ' ਦੀ ਪੜਤਾਲ ਕਰਦਾ ਹੈ ਤੇ ਇਸ ਦੇ ਵਿਕਾਸ ਵਿੱਚ ਹਿੱਸਾ ਪਾਉਂਦਾ ਹੋਇਆ ਇੱਕ ਸ਼ਰੇਣੀ-ਰਹਿਤ ਸਮਾਜ ਦੀ ਕਲਪਨਾ ਕਰਦਾ ਹੈ। ਸੁਧਾਰਵਾਦੀ ਵਿਚਾਰਧਾਰਾ ਰੱਖਣ ਵਾਲੇ ਇਸ ਨੂੰ 'ਚੰਗੇ' ਤੇ 'ਮਾੜੇ' ਦੀ ਪਰਖ ਕਰ ਕੇ 'ਚੰਗੇ' ਨੂੰ ਉਭਾਰਨ ਦੀ ਗੱਲ ਤੱਕ ਸੀਮਿਤ ਕਰਦੇ ਹਨ ਪਰ ਚੰਗਾ ਜਾਂ ਮਾੜਾ ਸਰਮਾਏਦਾਰੀ ਤੇ ਪਰੋਲੇਤਾਰੀ ਦੇ ਪ੍ਰਸੰਗ ਵਿੱਚ ਵੱਖ ਵੱਖ ਹੁੰਦਾ ਹੈ। ਸਮਾਜਵਾਦੀ ਇਸ ਚੰਗੇ ਤੇ ਮਾੜੇ ਦੀ ਗੱਲ ਨੂੰ ਇਕ ਨਵਾਂ ਮੋੜ ਦਿੰਦਾ ਹੈ। ਇਸ ਸੋਚਣੀ ਅਨੁਸਾਰ ਉਹ ਸਭ ਕੁਝ ਚੰਗਾ ਹੈ ਜੋ ਪਰੋਲੇਤਾਰੀ ਦੇ ਹਿਤਾਂ ਦੀ ਰਾਖੀ ਕਰਦਾ ਹੈ ਤੇ ਪਰੋਲੇਤਾਰੀ ਨੂੰ ਉਭਾਰਦਾ ਹੋਇਆ ਸਮਾਜ ਵਿੱਚ ਆਰਥਿਕ ਤੌਰ ਤੇ ਇਕ ਸੰਤੁਲਨ ਕਾਇਮ ਕਰਦਾ ਹੈ ਤੇ ਹੌਲੀ ਹੌਲੀ ਸ਼ਰੇਣੀ-ਰਹਿਤ ਸਮਾਜ ਦੀ ਸਿਰਜਣਾ ਵਲ ਵਧਦਾ ਹੈ ਤੇ ਉਹ ਸਭ ਕੁਝ ਮਾੜਾ ਹੈ ਜੋ ਸਰਮਾਏਦਾਰੀ ਦਾ ਪੱਖ ਪੂਰਦਾ ਹੈ।

ਆਰਥਿਕ ਤੌਰ ਤੇ ਅਸੰਤੁਲਿਤ ਸਮਾਜ ਵਿੱਚ ਸਰਮਾਏਦਾਰੀ ਕਿਧਰੇ ਵੀ ਮੁਆਫ ਨਹੀਂ ਕੀਤੀ ਜਾਣੀ ਚਾਹੀਦੀ। ਇਹ ਸਰਮਾਏਦਾਰੀ ਦਾ ਖ਼ਾਸਾ ਨਹੀਂ ਕਿ ਉਹ ਪਰੋਲੇਤਾਰੀ ਦੇ ਹਿਤਾਂ ਵਿੱਚ ਆਪਣੇ ਆਰਥਿਕ ਗਲਬੇ ਨੂੰ ਤਿਆਗ ਦੇਵੇ ਸੋ ਇਸ ਦਾ ਵਿਰੋਧ ਕੀਤਾ ਹੀ ਬਣਦਾ ਹੈ। ਜੋ ਲੇਖਕ ਸਮਾਜ ਦਾ ਇਹ ਵਿਗਿਆਨਕ ਵਿਸ਼ਲੇਸ਼ਣ ਪੇਸ਼ ਕਰਦਾ ਹੈ ਤੇ ਸ਼ੋਸ਼ਕਾਂ ਦੇ ਘਿਨਾਉਣੇ ਪੱਖ ਨੂੰ ਨੰਗਾ ਕਰਦਾ ਹੋਇਆ ਸ਼ੋਸ਼ਿਤਾਂ ਦੇ ਹਿਤਾਂ ਦੀ ਰਾਖੀ ਕਰਦਾ ਹੈ ਤੇ ਸ਼ੋਸ਼ਿਤਾਂ ਦੇ ਆਪਣੇ ਸੋਸ਼ਨ ਦੀ ਗੱਲ ਕਰਦਾ ਹੈ ਨਿਸਚੇ ਹੀ ਅਗਾਂਹਵਧੂ ਵਿਚਾਰਧਾਰਾ ਦਾ ਅਨੁਯਾਈ ਹੈ । ਸ਼ੋਸ਼ਨ ਦੀ ਲੜਾਈ ਸਿੱਧਿਆਂ ਤੌਰ ਤੇ ਕ੍ਰਾਂਤੀ ਦੀ ਲੜਾਈ ਹੈ ਪਰ ਇਸ ਸਮਾਜਿਕ, ਰਾਜਨੀਤਕ ਤੇ ਆਰਥਿਕ ਕ੍ਰਾਂਤੀ ਨੂੰ ਸੰਭਵ ਬਨਾਉਣ ਲਈ ਅਜਿਹੇ ਪਰਬੰਧ ਦੇ ਸਾਰੇ ਭੈੜਾਂ ਨੂੰ ਨੰਗਿਆਂ ਕਰਕੇ ਤੇ ਨਵੇਂ ਸਮਾਜ ਦੀ ਇਕ ਤਸਵੀਰ ਨੂੰ ਸਾਹਮਣੇ ਰਖ ਕੇ ਹੀ ਕੋਈ ਆਪਣੇ ਉਦੇਸ਼ ਵਿੱਚ ਸਫਲ ਹੋ ਸਕਦਾ ਹੈ। ਇਹ ਕਾਰਜ ਦੇਖਣ ਵਿੱਚ ਜਿਤਨਾ ਆਸਾਨ ਹੈ ਕਰਨ ਵਿੱਚ ਉਤਨਾ ਹੀ ਔਖਾ ਹੈ । ਇਸੇ ਕਰ ਕੇ ਬਹੁਤ ਸਾਰੇ ਲੇਖਕ ਇਸ ਵਿੱਚ ਸਫਲ ਨਹੀਂ ਹੋ ਸਕੇ। ਅਜਿਹਾ ਕਰਨ ਲਈ ਸਾਰੇ ਸਮਾਜ ਵਿਰੋਧੀਆਂ ਦਾ ਕਹਿਰ ਸਹਿਣਾ ਪੈਂਦਾ ਹੈ। ਕੋਈ ਹਿੰਸਕ ਕਹਿ ਕੇ ਭੰਡਦਾ ਹੈ, ਕੋਈ ਕਹਿੰਦਾ ਹੈ ਕਿ ਇਹ ਗੁਟਬੰਦੀ ਕਰਦੇ ਹਨ; ਤੋੜ ਫੋੜ ਕਰਦੇ ਹਨ; ਆਸਤਿਕਤਾ ਦੇ ਵਿਰੋਧੀ ਹਨ; ਨੈਤਿਕਤਾ ਇਹਨਾਂ ਵਿੱਚ ਨਹੀਂ। ਸਰਮਾਏਦਾਰ ਪੱਖੀ ਬੁਧੀ-ਜੀਵੀ 'ਸਾਹਿੱਤ' ਜਾਂ 'ਕਲਾ' ਦਾ ਢੰਡੋਰਾ ਪਿਟਦੇ ਹਨ। ਕੁਝ ਵਿਅਕਤੀਗਤ ਸਵਤੰਤਰਤਾ ਦੀ ਆੜ ਲੈ ਕੇ ਆਖਦੇ ਹਨ ਕਿ ਇਹਨਾਂ ਦੀ ਵਿਚਾਰਧਾਰਾ ਮਾਰਕਸਵਾਦੀ ਹੋਣ ਕਰ ਕੇ ਸੀਮਿਤ ਹੋ ਗਈ ਹੈ ਆਦਿ ਆਦਿ।— ਪਰ ਇਹਨਾਂ ਸਭਨਾਂ ਵਿਚ ਕਿੰਨੀ ਕੁ ਜਾਨ ਹੈ ਤੇ ਇੱਕ ਮਾਰਕਸਵਾਦੀ ਨੂੰ ਇਹਨਾਂ ਦਾ ਕਿਤਨਾ ਕੁ ਨੋਟਿਸ ਲੈਣਾ ਚਾਹੀਦਾ ਹੈ, ਇਹ ਕਿਸੇ ਵੀ ਮਾਰਕਸਵਾਦੀ ਕੋਲੋਂ ਗੁੱਝਾ ਨਹੀਂ।

ਕਵਿਤਾ ਤੋਂ ਬਿਨਾਂ ਹੋਰ ਸਾਹਿੱਤਕ ਵੰਨਗੀਆਂ ਰਾਹੀਂ ਇਸ ਵਿਚਾਰਧਾਰਾ ਦਾ ਸਮਾਜਿਕ ਪ੍ਰਸੰਗ ਵਿੱਚ ਮੁਲਿਆਂਕਣ ਸੌਖੀ ਭਾਂਤ ਕੀਤਾ ਜਾ ਸਕਦਾ ਹੈ ਅਤੇ ਵਧੇਰੇ ਵਿਗਿਆਨਕ ਤੌਰ ਤੇ ਵੀ। ਪਰ ਕਵਿਤਾ ਦੇ ਪ੍ਰਸੰਗ ਵਿੱਚ ਮੇਰੇ ਖਿਆਲ ਅਨੁਸਾਰ ਇਸ ਨੂੰ ਵਿਸ਼ੁੱਧ ਵਿਗਿਆਨਕ ਲੀਹਾਂ ਤੇ ਪਰਖਣਾ ਜਾਇਜ਼ ਨਹੀਂ। ਸੁਭਾਵਿਕ ਹੀ ਜਜ਼ਬਾਤੀ ਹੋਣ ਕਰ ਕੇ ਕਵੀ ਕਈ ਵਾਰ ਜਜ਼ਬਾਤੀ ਛੜੱਪੇ ਮਾਰ ਜਾਂਦਾ ਹੈ। ਅਜਿਹੇ ਸਥਾਨਾਂ ਉੱਤੇ ਕਵੀ ਦਾ ਮੁੱਲ ਘਟਦਾ ਨਹੀਂ ਪਰ ਤਾਂ ਜੇਕਰ ਉਸ ਦੀ ਅਨੁਭੂਤੀ ਨੂੰ ਸਮਝਿਆ ਜਾਏ। ਕਵੀ ਦੀ ਇੱਕ ਸਮੁਚੀ ਸੋਚ ਜ਼ਰੂਰ ਹੁੰਦੀ ਹੈ। ਜਿਸ ਦੀ ਸੋਚ ਮਾਰਕਸਵਾਦੀ ਹੈ ਉਹ ਥਾਈਂ ਥਾਈਂ ਭਾਵੇਂ ਜਜ਼ਬਾਤੀ ਛੜੱਪੇ ਮਾਰੇ ਪਰ ਉਸ ਨੂੰ ਅਮਾਰਕਸਵਾਦੀ ਨਹੀਂ ਕਿਹਾ ਜਾਣਾ ਚਾਹੀਦਾ।

ਇਹਨਾਂ ਗੱਲਾਂ ਦੀ ਰੋਸ਼ਨੀ ਵਿਚ ਜਦੋਂ ਮੈਂ ਬਾਵੇ ਦੀ ਕਵਿਤਾ ਤੇ ਵਿਚਾਰ ਕਰਦਾ ਹਾਂ ਤਾਂ ਮੈਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਕਿ ਬਾਵਾ ਇੱਕ ਸਮਾਜਵਾਦੀ ਯਥਾਰਥਵਾਦੀ ਵਿਚਾਰਧਾਰਾ ਦਾ ਅਨੁਯਾਈ ਕਵੀ ਹੈ ਤੇ ਉਸ ਨੇ ਇਸ ਵਿਚਾਰਧਾਰਾ ਨੂੰ ਓਪਰੀ ਪੱਧਰ ਤੇ (ਜਿਵੇਂ ਕਿ ਕੁਝ ਆਲੋਚਕਾਂ ਦਾ ਵਿਚਾਰ ਹੈ) ਨਹੀਂ ਅਪਣਾਇਆ ਸਗੋਂ ਉਹ ਇਸ ਦੀ ਤਹਿ ਤੱਕ ਪੁੱਜਿਆ ਹੈ। ਕਿਉਂ ਜੁ ਹਰ ਸਮਾਜਵਾਦੀ ਯਥਾਰਥਵਾਦੀ ਸੁਭਾਵਿਕ ਹੀ ਮਾਨਵਵਾਦੀ ਹੁੰਦਾ ਹੈ (ਕਾਰਣ ਇਹ ਕਿ ਉਹ ਦਰਸ਼ਨ ਆਪਣੇ ਆਸ਼ੇ ਵਿੱਚ ਮਾਨਵ ਦੇ ਕਲਿਆਣ ਲਈ ਹੀ ਹੋਂਦ ਵਿੱਚ ਆਇਆ ਹੈ) ਇਸ ਕਰਕੇ ਬਾਵਾ ਵੀ ਸੁਭਾ ਵਜੋਂ ਮਾਨਵਵਾਦੀ ਹੈ।

ਇਸ ਪ੍ਰਸੰਗ ਵਿੱਚ ਸਭ ਤੋਂ ਪਹਿਲੀ ਗੱਲ ਸਮਾਜ ਬਾਰੇ ਬਾਵੇ ਦੇ ਅਧਿਐਨ ਦੀ ਹੈ। ਅਸੀਂ ਦੇਖਣਾ ਹੈ ਕਿ ਬਾਵਾ ਇਸ ਨੂੰ ਕਿਸ ਨਜ਼ਰੀਏ ਤੋਂ ਦੇਖਦਾ ਹੈ ? ਜਾਂ ਉਸ ਦਾ ਪੇਸ਼ ਕੀਤਾ ਸਮਾਜ ਕਿਹੋ ਜਿਹਾ ਹੈ ? ਤੇ ਉਹ ਕਿਹੜੇ ਤੱਤ ਹਨ ਜਿੰਨ੍ਹਾਂ ਦਾ ਪਾਜ ਉਹ ਉਘਾੜਦਾ ਹੈ ਤੇ ਕਿਨ੍ਹਾਂ ਦੇ ਸਮਰਥਨ ਦੀ ਰੁਚੀ ਰਖਦਾ ਹੈ। ਬਾਵੇ ਦੀ ਅੱਖ ਦੇਖਦੀ ਹੈ ਕਿ ਉਸਦਾ ਸਮਾਜ ਪਹਿਲੀ ਗੱਲ ਤਾਂ ਇਹ ਕਿ ਆਰਥਿਕ ਤੌਰ ਤੇ ਨਾਬਰਾਬਰੀ ਦਾ ਸ਼ਿਕਾਰ ਹੈ ਤੇ ਅਜਿਹੇ ਸਮਾਜ ਵਿੱਚ ਮਜ਼ਦੂਰਾਂ ਤੇ ਗ਼ਰੀਬਾਂ ਦੀ ਹਾਲਤ ਹੋਰ ਵੀ ਤਰਸਯੋਗ ਹੈ ਜਦ ਕਿ ਮੁਕਾਬਲੇ ਵਿੱਚ ਮੁਹਈਆ ਕਰ ਸਕਣ ਵਾਲਿਆਂ ਦੀਆਂ ਰਾਤਾਂ ਵੀ ਦਿਨਾਂ ਵਰਗੀਆਂ ਹਨ—

ਬੇਤੜਪ ਬਿਜਲੀਆਂ ਦੇ ਨੂਰ ਤੋਂ ਰਾਤ ਵੀ ਹੈ ਦਿਨ
ਸੈਂਕੜੇ ਰਾਹੀ ਤੇ ਮਜ਼ਦੂਰ ਨੇ ਮੰਦੇ ਤੋਂ ਉਦਾਸ
ਮੁੜਦੇ ਜਾਂਦੇ ਨੇ ਭਰੀ ਛਾਬੜੀ ਵਾਲੇ ਖਾਮੋਸ਼

ਅਜਿਹੀ ਅਵਸਥਾ ਵਿੱਚ ਭ੍ਰਿਸ਼ਟਾਚਾਰ ਨੂੰ ਖ਼ੁਰਾਕ ਮਿਲਦੀ ਹੈ। ਸ਼ੋਸ਼ਨੀ ਢਾਂਚਾ ਕਿਉਂ ਜੁ ਖੁਦ ਲੋਕ ਹਿਤਾਂ ਤੋਂ ਲਾਂਭੇ ਹੋਕੇ ਦੌਲਤ ਇਕੱਠੀ ਕਰਨ ਦੇ ਰਾਹ ਪਿਆ ਹੁੰਦਾ ਹੈ ਇਸ ਕਰਕੇ ਉਹ ਹੇਠਲੀ ਪੱਧਰ ਤੇ ਵੀ ਕੋਈ ਨਿਅੰਤ੍ਰਣ ਨਹੀਂ ਰੱਖ ਸਕਦਾ। ਫਲ ਸਰੂਪ ਸਾਰੇ ਪ੍ਰਬੰਧਕੀ ਢਾਂਚੇ ਤੋਂ ਇਲਾਵਾ ਆਮ ਲੋਕ ਵੀ ਇਸੇ ਰਾਹ ਪੈਂਦੇ ਹਨ ਤੇ ਧਰਮਤੇ ਰੱਬ ਦੇ ਨਾਂ ਤੇ ਆਪਣੇ ਪੇਟ ਤੋਰਦੇ ਹਨ ਪਰ ਮਿਹਨਤੀ ਸੁਭਾਅ ਵਜੋਂ ਵੀ ਇਸ ਰਾਹ ਨਹੀਂ ਤੁਰ ਸਕਦਾ। ਫਿਰ ਲਹੂ ਵੇਚਣ ਤੋਂ ਸਿਵਾ ਉਸ ਕੋਲ ਹੋਰ ਕੋਈ ਚਾਰਾ ਵੀ ਨਹੀਂ ਰਹਿ ਜਾਂਦਾ :-

ਰੋਜ਼ ਹਰ ਹੱਟ ਤੇ ਵਿਕਦਾ ਏ ਧਰਮ ਰੋਜ਼ ਖ਼ੁਦਾ
ਮਿਹਨਤੀ ਰੋਜ਼ ਲਹੂ ਵੇਚ ਕੇ ਰਹਿ ਜਾਂਦਾ ਏ।

ਸਾਮੰਤਵਾਦੀ ਯੁਗ ਵਿੱਚ ਖੇਤ-ਮਜ਼ਦੂਰ ਦੀ ਤੇ ਸਨਅਤੀ ਯੁਗ ਵਿੱਚ ਮਜ਼ਦੂਰ ਦੀ ਅਵਸਥਾ ਤਰਸ ਯੋਗ ਹੀ ਰਹੀ ਹੈ। ਸਾਮੰਤੀ ਪ੍ਰਬੰਧ ਟੁਟਣ 'ਤੇ ਮਜ਼ਦੂਰ ਨੂੰ ਆਸ ਬੱਝੀ ਸੀ ਕਿ ਉਸ ਲਈ ਕੁਝ ਚੰਗਾ ਵਾਪਰੇਗਾ, ਪਰ ਕਿੱਥੇ ? ਚਿਹਰੇ ਉਹੋ ਹਨ ਕੇਵਲ ਪੁਸ਼ਾਕ ਬਦਲੀ ਹੈ। ਸਾਮੰਤਾਂ ਤੋਂ ਸਰਮਾਏਦਾਰ ਬਣ ਗਏ ਹਨ ਪਰ ਮਜ਼ਦੂਰ ?

ਮੈਂ ਨਵੀਂ ਈਜਾਦ ਦੀ ਜੰਨਤਾ 'ਚ ਵੀ
ਹੋ ਨਹੀਂ ਸਕਿਆ ਜਵਾਨ

.........

ਨਵੇਂ ਦੀਵੇ ਜਗੇ ਹਨ ਪਰ ਅਚਾਨਕ ਮੌਤ ਨੈਣਾਂ ਦੀ
ਤਰੱਕੀ ਕੁਝ ਨਹੀਂ ਹੋਈ

.........

ਨਵੇਂ ਵਿਗਿਆਨ ਦੀ ਜਾਦੂਗਰੀ ਨਿਕਲੀ ਹੈ ਬਰਬਾਦੀ
ਬਣੀ ਹੈ ਕੈਦ ਦੁਨੀਆ ਦੀ "ਨਵੀਂ ਨੀਤੀ" ਦੀ ਆਜ਼ਾਦੀ

ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਸ ਬੀਮਾਰੀ ਤੋਂ ਖਹਿੜਾ ਕਿਵੇਂ ਛੁਡਾਇਆ ਜਾਏ ? ਕੁਝ ਲੋਕ ਜੋ ਦੂਜੇ ਸ਼ਬਦਾਂ ਵਿੱਚ ਸਰਮਾਏਦਾਰ ਪੱਖੀ ਹਨ ਮਾਨਵਵਾਦ ਦਾ ਚੋਗਾ ਪਾਕੇ ਸਰਮਾਏਦਾਰੀ ਦੀ 'ਮਨ ਬਦਲੀ' ਦੀ ਗੱਲ ਕਰਦੇ ਹਨ ਮਜ਼ਦੂਰ ਤੇ ਸਰਮਾਏਦਾਰ ਦੇ 'ਮਿਲਵੇਂ ਉਦਮ' ਤੇ

ਮਜ਼ਦੂਰ ਨੂੰ ਗਰਜ਼ਹੀਨ ਮਿਹਨਤ ਦਾ ਸਬਕ ਦਿੰਦੇ ਹਨ ਤੇ ਵਿਸ਼ਵਵਾਦ ਤੇ ਸਮੁੱਚੇ ਮਨੁੱਖ ਦੇ ਭਲੇ ਦਾ ਲੁਭਾਉਣਾ ਭਰਮ ਜਾਲ ਪੇਸ਼ ਕਰਦੇ ਹਨ ਪਰ ਦਵੰਦਵਾਦੀ ਭੌਤਿਕਵਾਦੀ ਵਿਚਾਰਧਾਰਾ ਦਾ ਲੇਖਕ ਇਹ ਜਾਣਦਾ ਹੈ ਕਿ ਇਹ ਵੀ ਕੋਈ "ਅਨੰਦਮਾਰਗੀਆਂ" ★ਦਾ ਹੱਥਕੰਡਾ ਹੈ ਜੋ ਮਜ਼ਦੂਰ ਦੇ ਹਿਤ ਵਿੱਚ ਨਹੀਂ ਸਗੋਂ ਉਸ ਨੂੰ ਹੋਰ ਵੀ ਨਿਰਬਲ ਬਨਾਉਣ ਲਈ ਹੈ ਤਾਂ ਜੁ ਉਹ ਆਪਣੇ ਹੱਕ ਨਾਂ ਮੰਗ ਸਕੇ। ਸਰਮਾਏਦਾਰ ਦਾ ਪਰੋਲੇਤਾਰੀ ਦੇ ਹਿਤਾਂ ਲਈ 'ਕੁਝ' ਕਰਨਾ ਉੱਕਾ ਹੀ ਨਿਰਮੂਲ ਤੇ ਗਲਤ ਹੈ। ਬਾਵੇ ਦੀ 'ਨੌਕਰ' ਕਵਿਤਾ ਵਿਚਲਾ ਨੌਕਰ ਇਸ ਭਰਮ ਤੋਂ ਚੰਗੀ ਤਰ੍ਹਾਂ ਪਰਦਾ ਚੁੱਕਦਾ ਹੈ। ਇੱਕ ਤੋਂ ਤੰਗ ਆਇਆ ਸੋਚਦਾ ਹੈ ਉਸਦੀ ਨੌਕਰੀ ਛੱਡ ਕਿਧਰੇ ਹੋਰ ਚਲਿਆ ਜਾਵੇ। ਪਰ ਕਿਥੇ ?

> ਦੇ ਦਿਆਂ ਕਿਉਂ ਨਾ ਜਵਾਬ ?
> ਫੇਰ ਆਉਂਦਾ ਏ ਖਿਆਲ
> ਹੋਰ ਜ਼ਰਦਾਰ ਵੀ ਇਹਨਾਂ ਦੇ ਭਰਾ ਹੋਵਣਗੇ।

ਹੇਠਲੀ ਤੁਕ ਕਿਤਨੀ ਅਰਥ ਭਰੀ ਹੈ। ਬੜੇ ਸਾਧਾਰਣ ਢੰਗ ਨਾਲ ਬਾਵਾ ਸਾਰੇ ਜ਼ਰਦਾਰਾਂ ਦਾ ਖਾਸਾ ਉਘੇੜ ਗਿਆ ਹੈ। ਇਤਨਾ ਹੀ ਨਹੀਂ ਅਜਿਹੇ ਪ੍ਰਬੰਧ ਵਾਲੇ ਸਮਾਜ ਵਿੱਚ ਜ਼ਰਦਾਰ ਨਿਰਾ ਉਸ ਉੱਤੇ ਹੀ ਜ਼ੁਲਮ ਨਹੀਂ ਢਾਹੁੰਦਾ ਜੋ ਸਿੱਧਿਆਂ ਉਸਦੇ ਅਧੀਨ ਹੁੰਦਾ ਹੈ, ਸਗੋਂ ਵਾਹ ਲਗਦੀ ਉਹ ਕੋਈ ਅਜਿਹੀ ਸ਼ਕਤੀ ਉੱਠਣ ਨਹੀਂ ਦਿੰਦਾ ਜਿਹੜੀ ਉਸ ਦੇ ਆਸ਼ਿਆਂ ਦੇ ਜ਼ਰਾ ਜਿਤਨੀ ਵੀ ਉਲਟ ਹੁੰਦੀ ਹੈ ਜਾਂ ਉਸ ਦਾ ਪਾਜ ਉਘੇੜਨ ਦੇ ਰਾਹ ਤੁਰਦੀ ਹੈ। ਅਜਿਹੇ ਪ੍ਰਬੰਧ ਵਾਲੇ ਸਮਾਜ ਵਿਚ ਕੋਈ ਵੀ ਹੁਨਰਮੰਦ ਨਿਰਬੰਧਨ ਤਰੱਕੀ ਨਹੀਂ ਕਰ ਸਕਦਾ —

> ਰਹੀ ਰੋਕ ਫੁੱਲਣ ਫਲਣ ਤੇ ਉਸਦੇ
> ਕਿ ਜਿਸ ਦੇ ਹੁਨਰ ਨੇ ਜ਼ਮਾਨੇ ਉਸਾਰੇ।

ਇਸ ਸਾਰੇ ਕੁਝ ਦਾ ਇਲਾਜ ? ਸਮਾਜਵਾਦੀ ਯਥਾਰਥਵਾਦੀ ਅਨੁਸਾਰ ਕੇਵਲ ਕ੍ਰਾਂਤੀ ਹੈ। ਕ੍ਰਾਂਤੀ ਤੋਂ ਭਾਵ ਹਿੰਸਕ ਕਾਰਵਾਈ ਨਹੀਂ ਜੋ ਵਿਰੋਧੀਆਂ ਵਲੋਂ ਪਰਚਾਰੀ ਜਾਂਦੀ ਹੈ, ਸਗੋਂ ਪਰਿਵਰਤਣ ਦਾ ਹੈ। ਅਜਿਹੇ ਢਾਂਚੇ ਵਿੱਚ Basically ਪਰਿਵਰਤਣ। ਨਿਰਸੰਦੇਹ ਅਜਿਹਾ ਪਰਿਵਰਤਣ ਕਰਨ ਲਈ ਕੁਝ ਨਾ ਕੁਝ ਢਾਹੁਣਾ ਉਸਾਰਨਾ ਪੈਂਦਾ ਹੈ। ਕੁਝ ਮਾਨਵ ਧਰੋਹੀਆਂ ਦੀ ਅਲਖ ਮੁਕਾਈ ਵੀ ਜਾਂਦੀ ਹੈ, ਪਰ ਕੇਵਲ ਮਾਨਵ ਦੇ ਕਲਿਆਣ ਲਈ। ਉਂਜ ਵੀ ਜੇ ਦੇਖਿਆ ਜਾਏ ਤਾਂ ਕੀ ਅਜਿਹੇ ਜ਼ਰਦਾਰ ਕਰੋੜਾਂ ਦੀ ਮੌਤ ਦਾ ਕਾਰਨ ਨਹੀਂ ਬਣਦੇ ? ਸਾਡੇ ਆਪਣੇ ਮੁਲਕ ਵਿਚ ਇੱਕ ਪਾਸੇ ਸੈਂਕੜੇ ਰੋਜ਼ ਭੁਖੇ ਮਰਦੇ ਹਨ ਤੇ ਕੁਝ ਨੇ ਕਿਤਨਾ ਹੀ ਅਨਾਜ ਮਹਿੰਗੇ ਭਾ ਵੇਚਣ ਲਈ ਜਮ੍ਹਾਂ ਕੀਤਾ ਹੋਇਆ ਹੈ। ਕੀ ਇਹਨਾਂ ਦੀ ਮੌਤ ਦਾ ਜ਼ਿਮੇਵਾਰ ਕੋਈ ਰੱਬ ਹੈ ? ਤੇ ਜੇ ਇਹ ਹਨ ਤਾਂ ਇਹਨਾਂ ਨੂੰ spare ਕਿਉਂ ਕੀਤਾ ਜਾਏ ? ਬਾਵਾ ਇਸ ਪਰਿਵਰਤਣ ਨੂੰ ਜ਼ਰੂਰੀ ਸਮਝਦਾ ਹੈ। ਕਵੀ ਮਨ ਹੈ ਉਹ ਤਾਂ ਚਾਹੁੰਦਾ ਹੈ ਰਾਤ ਦਿਨ ਵੀ ਇਹ ਨਾ ਰਹਿਣ —

> ਰਾਤ ਦਿਨ ਦੇ ਇਸ ਚੱਕਰ ਵਿਚ ਪਰਿਵਰਤਣ ਹੋ ਜਾਏ।

---

★ਭਾਰਤ ਵਿੱਚ ਪਰਾਉਤ (Prout) ਨਾਂ ਦੇ ਅਖੌਤੀ ਅਗਾਂਹ ਵਧੂ ਵਿਚਾਰ ਵਾਲੀ P. R. ਸਰਕਾਰ ਦੀ ਚੇਲੀ, ਸਾਧਗੀਰੀ ਦਾ ਭੇਖ ਧਾਰਣ ਕੀਤੀ ਹੋਈ ਸੰਸਥਾ ਜਿਸ ਦਾ ਮੁਖ ਉਦੇਸ਼ ਮਾਰਕਸਵਾਦ ਦਾ ਵਿਰੋਧ ਕਰਕੇ ਸਰਮਾਇਦਾਰੀ ਦੀ ਪਿੱਠ ਪੂਰਨਾ ਹੈ।

ਪਰਿਵਰਤਣ ਤੇ ਕ੍ਰਾਂਤੀ ਨੂੰ ਹਿੰਸਕ ਕਾਰਵਾਈ ਕਹਿਣ ਵਾਲਿਆਂ ਦਾ ਮੂੰਹ ਤੋੜਵਾਂ ਉੱਤਰ ਇਸ ਤਰ੍ਹਾਂ ਦਿੰਦਾ ਹੈ :

ਮੇਰੀ ਇਹ ਤੇਗ਼—ਜਵਾਨੀ ਨਹੀਂ ਕਤਲ ਦੇ ਲਈ
ਮੇਰਾ ਇਕੱਠ ਨਹੀਂ ਖ਼ੂਨੀਆਂ ਦੇ ਦਲ ਦੇ ਲਈ
ਮੇਰੀ ਨਜ਼ਰਾਂ ਵਿੱਚ ਹੈ ਸੰਸਾਰ ਦਾ ਪਰਿਵਰਤਨ
ਮੇਰੇ ਖਿਆਲ 'ਚ ਜੀਵਣ ਲਈ ਹੈ ਹਰ ਜੀਵਨ
ਅਮਨ ਅਮਾਨ 'ਚ ਚਾਹੁੰਦਾ ਹਾਂ ਯੁਗ ਬਦਲ ਜਾਏ
ਬਗੈਰ ਖ਼ੂਨ ਦੇ ਕਤਰੇ ਤੋਂ ਮੁੜ ਬਹਾਰ ਆਏ

ਪਰ ਜੇ ਇਸ ਤਰ੍ਹਾਂ ਨਾ ਹੋਇਆ ਤਾਂ—

ਖਿਚਣੀ ਤਲਵਾਰ ਹੱਕ ਦੇ ਵਾਸਤੇ
ਚੁੱਕਣਾ ਖੰਜਰ ਸ਼ੈਤਾਨਾਂ ਦੇ ਲਈ।
ਜਾਂ ਸ਼ੈਤਾਨੀ ਹਮਲਿਆਂ ਦੀ ਰੋਕ ਨੂੰ
ਕਿਰਤ ਆਪਣੀ ਦਾ ਸਦਾ ਕਰਨਾ ਬਚਾ
ਰੋਕ ਜ਼ਾਲਮ ਦੀ ਸਦਾ
ਹੈ ਅਸਲ ਇਨਸਾਫ ਇਹ।

ਭਲਾ ਜ਼ੁਲਮ ਕਰਨ ਵਾਲਿਆਂ ਅੱਗੇ 'ਦੂਜੀ ਗੱਲ੍ਹ' *ਪੇਸ਼ ਕਰਨ ਦਾ ਕੀ ਲਾਭ? ਅਜਿਹੇ ਜ਼ਾਲਮਾਂ ਨੂੰ ਤਾਂ ਕੁਝ ਬਣਕੇ ਹੀ ਜੇ ਟਕਰਿਆ ਜਾਵੇ ਤਾਂ ਠੀਕ ਹੈ। ਇਸੇ ਲਈ ਤਾਂ ਬਾਵੇ ਵਿਚਲਾ ਪਹਾੜ ਧੱਕਣ ਵਾਲਾ ਜਵਾਨ ਮਰਦ ਬੋਲਦਾ ਹੈ—

ਮੈਂ ਹਰਕਤ ਮੈਂ ਸੱਤਾ ਮੈਂ ਚੇਤਨ ਜਵਾਨੀ
............
ਮੈਂ ਕਰਦਾ ਰਿਹਾ ਹਾਂ ਇਹੋ ਮੇਰੀ ਆਦਤ
ਹਯਾਤੀ ਦੇ ਸਭ ਪਹਿਲੂਆਂ ਵਿੱਚ ਬਗ਼ਾਵਤ
ਤਬਾਹੀ ਦੀ ਬਣ ਕੇ ਤਬਾਹੀ ਮੈਂ ਆਵਾਂ
ਜੋ ਖਲਕਤ ਮੁਕਾਵੇ ਮੈਂ ਉਸ ਨੂੰ ਮੁਕਾਵਾਂ।

ਇਸ ਪ੍ਰਸੰਗ ਵਿੱਚ ਬਾਵਾ ਆਪਣੇ ਪੂਰੇ ਜ਼ੋਰ ਤੇ ਸਰਮਾਇਦਾਰੀ ਪ੍ਰਤਿ ਆਪਣੀ ਤੀਬਰ ਘਿਰਣਾ ਦੇ ਬਲ ਨਾਲ ਵਰ੍ਹਿਆ ਹੈ—

ਮੈਂ ਲਾਵਾ, ਮੈਂ ਭਾਂਬੜ, ਮੈਂ ਅਣਬੁਝ ਜਵਾਲਾ
............
ਮੈਂ ਇਕ ਇਨਕਲਾਬੀ ਖ਼ੁਦਾ ਹਾਂ ਖ਼ੁਦਾ ਹਾਂ।
ਮੈਂ ਹਰ ਗ਼ਦਰ ਦੇ ਭੜਕਵੇਂ ਦਿਲ ਦਾ ਚਾਅ ਹਾਂ।
ਮੈਂ ਨਚਦਾ ਹਾਂ ਪਰ ਆਪਣੇ ਤਾਲਾਂ ਤੇ ਹਰਦਮ।

---

*ਈਸਾ ਮਸੀਹ ਦੀ ਸਿਖਿਆ ਕਿ ਜੇ ਕੋਈ ਤੁਹਾਨੂੰ ਥੱਪੜ ਮਾਰਦਾ ਹੈ ਤਾਂ ਦੂਜੀ ਗੱਲ੍ਹ ਉਸ ਅੱਗੇ ਪੇਸ਼ ਕਰੋ ਉਸ ਨੂੰ ਮਜ਼ਬੂਰਨ ਹਟਣਾ ਪਵੇਗਾ।

ਮੈਂ ਨਿਰਭੈ, ਮੈਂ ਬੇਖ਼ੌਫ, ਨਿਸਚਿੰਤ ਬੇ-ਗ਼ਮ ।
ਮੇਰਾ ਕੰਮ ਹਰ ਦਿਲ ਨੂੰ ਆਜ਼ਾਦ ਕਰਨਾ ।
ਤੇ ਹਰ ਆਸ ਦਾ ਬਾਗ ਆਬਾਦ ਕਰਨਾ ।

...........

ਮੈਂ ਹਰ ਥਾਂ ਨਵਾਂ ਯੁਗ ਵਰਤਾ ਦਿਆਂਗਾ ।
ਮੈਂ ਇੱਟ ਨਾਲ ਇੱਟ 'ਹੁਣ' ਦੀ ਖੜਕਾ ਦਿਆਂਗਾ ।

ਇਹ ਕੋਈ 'ਸਾੜ ਫੂਕ ਵਾਦ' ਨਹੀਂ; ਨਾਂ ਹੀ ਜਿੰਦ ਹੀਨ ਨਾਹਰੇ ਹਨ, ਸਗੋਂ ਇਕ ਨੌਜਵਾਨ ਦੀ ਸਰਮਾਏਦਾਰੀ ਪ੍ਰਤਿ ਪੂਰੀ ਨਫਰਤ ਦਾ ਦਿਖਾਵਾ ਤੇ ਉਸ ਦੀ ਅਲਖ ਮੁਕਾਉਣ ਦੀ ਸ਼ਕਤੀ ਤੇ ਕਾਹਲੀ ਦਾ ਪ੍ਰਗਟਾ ਹੈ। ਇਹੋ ਦਲੇਰੀ ਹੀ ਇੱਕ ਦਿਨ ਸਰਮਾਏਦਾਰੀ ਨੂੰ 'ਮੂੰਹ ਸੰਭਾਲ ਕੇ ਗਲ ਕਰਨ ਦੀ ਵੰਗਾਰ ਦੇ ਸਕੇਗੀ, ਗਾਂਧੀ ਦਾ ਅਹਿੰਸਾਵਾਦ ਨਹੀਂ । ਬਾਵਾ ਅਜਿਹੀ ਦਲੇਰੀ ਨੂੰ ਹੀ ਪੂਰਣ ਆਖਦਾ ਹੈ—

ਉਹ ਹੌਸਲਾ ਹੈ ਪੂਰਣ, ਪੂਰਣ ਹੈ ਉਹ ਦਲੇਰੀ,
ਤਾਕਤ ਨੂੰ ਆਖ ਦੇਵੇ, ਕਿ ਜੀਭ ਨੂੰ ਸੰਭਾਲੇ ।

ਤਾਕਤ ਦੇ ਨਾਲ ਇੱਕ ਸੇਧ ਵੀ ਜ਼ਰੂਰੀ ਹੈ ਨਹੀਂ ਤਾਂ ਤਾਕਤ ਹਵਾ ਵਿੱਚ ਤਲਵਾਰਾਂ ਮਾਰਨ ਦੇ ਕਾਰਜ ਵਿੱਚ ਹੀ ਨਸ਼ਟ ਹੋ ਜਾਵੇਗੀ । ਜੋ ਇੱਕ ਸੇਧ ਵਿੱਚ, ਆਪਣੀ ਪੂਰੀ ਤਾਕਤ ਨਾਲ ਲੜਦਾ ਹੈ, ਉਹ ਜ਼ਰੂਰੀ ਹੈ ਕਿ ਸਫਲਤਾ ਪ੍ਰਾਪਤ ਕਰੇਗਾ—

ਲੜਦਾ ਰਹੇ ਇੱਕ ਸੇਧ 'ਚ ਮੌਜਾਂ ਦਾ ਮੁਸਾਫਿਰ,
ਭਵਰਾਂ 'ਚੋਂ ਵੀ ਹੋ ਜਾਏਗਾ ਉਹ ਪਾਰ ਕਿਸੇ ਦਿਨ ।

ਸ਼ੋਸ਼ਕ ਵਰਗ ਇਕ ਹੋਰ ਹੱਥਕੰਡਾ ਵਰਤਦਾ ਹੈ। ਪਰਚਾਰ ਦੇ ਸਾਧਨ ਹੱਥ ਵਿੱਚ ਹੋਣ ਕਾਰਨ ਉਹ ਇਹਨਾਂ ਰਾਹੀਂ ਅਗਾਂਹ ਵਧੂ ਤਾਕਤਾਂ ਦੇ ਖਿਲਾਫ ਇਹ ਪ੍ਰਚਾਰ ਕਰਦਾ ਹੈ ਕਿ ਇਹ ਗਲਤ ਗੱਲਾਂ ਰਾਹੀਂ ਲੋਕਾਂ ਨੂੰ ਮਗਰ ਲਾਕੇ ਕ੍ਰਾਂਤੀ ਵੱਲ ਪ੍ਰੇਰ ਰਹੇ ਹਨ ਤੇ ਭੜਕਾਉਂਦੇ ਹਨ। ਪਰ ਇੰਝ ਕਿਸੇ ਦੇ ਆਖੇ ਕੌਣ ਭੜਕਦਾ ਹੈ ? ਤੇ ਭੜਕਾਹਟ ਦੇ ਕਾਰਨ ਕਿਤਨਾ ਕੁ ਚਿਰ ਲੁਕੇ ਰਹਿ ਸਕਦੇ ਹਨ । ਇਹ ਭੇਦ ਤਾਂ ਸਹਿਜੇ ਹੀ ਖੋਲ੍ਹਿਆ ਜਾ ਸਕਦਾ ਹੈ । ਬਾਵਾ ਇਸ ਗਲ ਨੂੰ ਸਮਝਦਾ ਹੈ। ਭੜਕਿਆਂ ਕ੍ਰਾਂਤੀ ਨਹੀਂ ਹੋ ਸਕਦੀ। ਕੇਵਲ ਮਰਦੇ ਨੂੰ ਅੱਕ ਚੱਬਣਾ ਹੀ ਪੈਂਦਾ ਹੈ—

ਤੰਗ ਆਏ ਹੋਏ ਫੁੱਲ, ਸਤਾਈਆਂ ਹੋਈਆਂ ਲਗਰਾਂ,
ਮਾਲੀ ਦੀ ਇਹ ਲਾਹ ਦੇਣਗੇ, ਦਸਤਾਰ ਕਿਸੇ ਦਿਨ ।

ਇਹ ਲਾਈਨਾਂ ਸਾਮਾਜਿਕ ਪੱਖ ਤੋਂ ਵਧੇਰੇ ਅਰਥ ਪੂਰਣ ਹਨ । ਸਿਤਮ ਵਧਦਾ ਰਹਿੰਦਾ ਹੈ ਤੇ ਫਿਰ ਇੱਕ ਦਿਨ ਜ਼ੁਲਮ ਸਹਿਣ ਵਾਲੇ ਜਵਾਲਾ ਮੁਖੀ ਵਾਂਗ ਫਟਦੇ ਹਨ। ਇਹ ਤਾਂ ਰਹੀ ਸਿੱਧੀ ਕ੍ਰਾਂਤੀ ਦੀ ਗੱਲ। ਇੱਕ ਸਮਾਜਵਾਦੀ ਯਥਾਰਥਵਾਦੀ ਆਪਣੇ ਦੁਆਲੇ ਦੇ ਸਮਾਜ ਤੇ ਸਮੁੱਚੇ ਸੰਸਾਰ ਪ੍ਰਤਿ ਉਦਾਸੀਨਤਾ ਦੀ ਭਾਵਨਾ ਨਹੀਂ ਦਿਖਾਉਂਦਾ। ਉਹ ਚੇਤੰਨ ਤੌਰ ਤੇ ਇਸ ਵਿੱਚ ਭਾਗ ਲੈਂਦਾ ਹੈ, ਪੈਦਾ ਹੋ ਰਹੀਆਂ ਗਲਤ ਗੱਲਾਂ ਨੂੰ ਵੰਗਾਰਦਾ ਹੈ ਅਤੇ ਕੌਮਵਾਦ ਦੇ ਸੌੜੇ ਖਿਆਲ ਨੂੰ ਤਜ ਕੇ ਕੌਮਾਂਤਰੀ ਪੱਧਰ ਤੇ ਸੋਚਦਾ ਹੈ। ਕੌਮਾਂਤਰੀ ਸੋਚ ਦਾ ਆਧਾਰ ਸਮੁੱਚੇ ਮਾਨਵ ਦੇ ਕਲਿਆਣ ਦੀ ਭਾਵਨਾ ਹੁੰਦੀ ਹੈ । ਕੌਮਵਾਦ ਨੇ ਅਕਸਰ ਸਰਮਾਇਦਾਰੀ ਦਾ

ਸਾਥ ਦਿੱਤਾ ਹੈ ਖਾਸ ਕਰਕੇ ਉਹਨਾਂ ਮੁਲਕਾਂ ਵਿੱਚ ਜਿਥੇ ਸਰਮਾਏਦਾਰੀ ਅਖੌਤੀ ਸਮਾਜਵਾਦ ਦਾ ਬੁਰਕਾ ਪਾਕੇ ਜਦੋਂ ਵੀ ਦੇਖਦੀ ਹੈ ਕਿ ਲੋਕਾਂ ਵਿਚੋਂ ਉਸ ਦਾ ਵਿਸ਼ਵਾਸ਼ ਲੱਗ ਪੱਗ ਉੱਠਣ ਵਾਲਾ ਹੈ ਤਾਂ ਉਹ ਕੋਈ ਨਾ ਕੋਈ ਸਮੱਸਿਆ ਖੜ੍ਹੀ ਕਰਕੇ ਕੌਮਵਾਦ ਦਾ ਨਾਹਰਾ ਦੇਕੇ ਆਪਣੀ ਪਿਰ ਮਜ਼ਬੂਤ ਕਰਨ ਦੇ ਰਾਹ ਤੁਰਦੀ ਹੈ। ਅਜਿਹੇ ਮੌਕੇ ਇਹੋ ਕੌਮਵਾਦ ਸਮੁੱਚੀ ਮਾਨਵਤਾ ਦੇ ਪ੍ਰਸੰਗ ਵਿਚ ਨਿੰਦਨੀਜ ਬਣ ਜਾਂਦਾ ਹੈ। ਸਰਮਾਏਦਾਰੀ ਦੇ ਇਸ ਖਾਸੇ ਦਾ ਸ਼ਿਕਾਰ ਆਮ ਮਜ਼ਦੂਰ ਸ਼ਰੇਣੀ ਹੁੰਦੀ ਹੈ। ਬਾਵੇ ਨੇ ਬਹੁਤ ਪਹਿਲਾਂ ਇਸ ਦੇ ਇਸ ਪੱਖ ਤੋਂ ਪਰਦਾ ਚੁਕਿਆ ਸੀ :—

ਖ਼ੂਨ ਕਿਰਤੀ ਦਾ ਰਿਹਾ ਸ਼ਾਹਾਂ ਦੀ ਮਸਤੀ ਦੇ ਲਈ।
ਕੌਮ ਮਰਵਾਈ ਗਈ ਐਸ਼ ਪਰਸਤੀ ਦੇ ਲਈ।

ਦੇਸ ਭਗਤੀ ਦਾ ਹੀ ਦੁਨੀਆਂ 'ਚ ਨਸ਼ਾ ਹੈ ਜਦ ਤੱਕ।
ਖ਼ੂਬ ਹੋਵੇਗੀ ਗਰੀਬਾਂ ਦੀ ਤਬਾਹੀ ਤਦ ਤੱਕ।

ਇਹੋ ਕਾਰਨ ਹੈ ਕਿ 'ਦੇਸ ਭਗਤੀ' ਆਪਣੇ ਅਰਥ ਰੂਪ ਵਿੱਚ ਮਾੜੀ ਨਹੀਂ ਪਰ ਪਹਿਲਾਂ 'ਦੇਸ' ਦੀ term ਦੇ ਅਰਥ ਨਿਸਚਿਤ ਕਰਨੇ ਹੋਣਗੇ। ਬਾਵੇ ਅਨੁਸਾਰ ਜੇ ਤਾਂ 'ਦੇਸ' ਭਾਵ ਸਰਕਾਰ ਮਾਨਵ ਹਿੱਤਾਂ ਲਈ ਲੜਦੀ ਹੈ ਤਾਂ ਤਾਂ ਇਸ ਦੀ ਭਗਤੀ ਤੇ ਇਸ ਦਾ ਸਮਰਥਨ ਕੀਤਾ ਜਾਣਾ ਚਾਹੀਦਾ ਹੈ ਜਿਵੇਂ ਬਾਵੇ ਨੇ 'ਰੂਸੀ' ਸਰਕਾਰ ਨੂੰ ਸਰਾਹਿਆ ਹੈ ਤੇ ਉਸ ਦੀ ਮੁਰੀਦੀ ਵੀ ਕੀਤੀ ਹੈ ਪਰ ਜੇ ਇਹ ਕੋਈ ਅਜਿਹਾ ਦੇਸ ਹੈ ਜਿਥੇ ਕਿਸੇ ਆਈਸਟਾਈਨ ਵਰਗੇ ਮਾਨਵਵਾਦੀ ਸਾਇੰਸਦਾਨ ਨੂੰ ਦੇਸ ਨਿਕਾਲੇ ਦਾ ਹੁਕਮ ਦਿੱਤਾ ਜਾਂਦਾ ਹੈ ਤਾਂ ਅਜਿਹੀ ਸਰਕਾਰ ਦਾ ਵਿਰੋਧ ਕੀਤਾ ਜਾਣਾ ਚਾਹੀਦਾ ਹੈ —

ਕਹਿਣ ਦੀ ਜਿਸ ਥਾਂ ਅਜ਼ਾਦੀ ਤੱਕ ਨਹੀਂ
ਕਲਮ ਦਾ ਸਿਰ-ਕਲਮ ਹੈ ਜਿਸ ਥਾਂ ਹੁਕਮ
ਫੇਰ ਹੈ ਜਿਸ ਦਾ ਕਨੂੰਨ
ਆਪਣੀ ਮਰਜ਼ੀ, ਆਪਣੀ ਤਾਕਤ, ਆਪਣੀ ਤੇਗ
ਸੈਂਕੜੇ ਜੀਵਨ ਕਲਾਕਾਰਾਂ ਦੀ ਮੌਤ
ਖੇਡ ਹੈ ਜਿਸ ਦੇਸ ਵਿਚ
ਉਸ 'ਚ ਰਹਿਣਾ ਹੈ ਹਰਾਮ
ਚਾਹੇ ਉਹ ਹੋਏ ਮੁਲਕ ਆਪਣਾ ਵਤਨ

ਬਾਵਾ ਉਦੋਂ ਹੀ ਦੇਸ ਭਗਤੀ ਦੇ ਖਿਲਾਫ ਲਿਖਦਾ ਹੈ ਜਦੋਂ ਇਸ ਨੂੰ ਅਪਨਾਉਣ ਨਾਲ ਸਰਮਾਇਦਾਰੀ ਪ੍ਰਬੰਧਕੀ ਢਾਂਚਾ ਮਜ਼ਬੂਤ ਹੁੰਦਾ ਹੈ। ਮਹਾਂ ਨਾਚ ਵਿਚਲੀ ਕਵਿਤਾ 'ਦੇਸ ਭਗਤੀ' ਉਪਰੋਕਤ ਵਿਚਾਰ ਦੀ ਭਲੀ ਭਾਂਤ ਪੁਸ਼ਟੀ ਕਰਦੀ ਹੈ। ਬਾਵੇ ਅਨੁਸਾਰ ਜਦੋਂ ਦੇਸ ਭਗਤੀ ਗਿਣਤੀ ਦੇ ਬੰਦਿਆਂ ਦੇ ਹੱਥ ਮਜ਼ਬੂਤ ਕਰਦੀ ਹੈ ਤਾਂ ਇਹ ਨਿੰਦਣ ਯੋਗ ਹੈ ਪਰ ਜੇ ਸਮੁੱਚੇ ਮਾਨਵ ਦੇ ਕਲਿਆਣ ਦੀ ਗੱਲ ਕਰਦੀ ਹੈ ਤਾਂ ਸ਼ਲਾਘਾ ਯੋਗ। ਬਾਵਾ ਜਦੋਂ ਇਸ ਦਾ ਵਿਰੋਧ ਕਰਦਾ ਹੈ ਤਾਂ ਉਸ ਦੇ ਸਨਮੁਖ ਇਸ ਦਾ ਸੌੜਾਪਣ ਤੇ "ਆਪਣੇ ਕੁਨਬੇ ਲਈ ਦੁਨੀਆਂ ਉਤੇ ਕਬਜ਼ੇ ਦੀ ਗੱਲ" ਹੁੰਦੀ ਹੈ ਇਸ ਕਰਕੇ ਉਹ ਅਜਿਹੀ ਦੇਸ

ਭਗਤੀ ਉੱਤੇ ਲਾਹਨਤ ਪਾਉਂਦਾ ਹੈ ਤੇ ਇਸ ਨੂੰ ਸਰਵਸਾਂਝਤਾ ਵਲ ਮੋੜਾ ਦੇਣ ਲਈ ਆਖਦਾ ਹੈ—

ਦੇਸ ਭਗਤੀ 'ਚ ਜ਼ਰੂਰਤ ਹੈ ਪਰਿਵਰਤਨ ਦੀ।
ਇਸ ਪਿੰਜਰ ਨੂੰ ਜ਼ਰੂਰਤ ਹੈ ਨਵੇਂ ਜੀਵਨ ਦੀ।
ਦੇਸ ਦੇ ਨਾਂ ਤੇ ਮਨੁਖਤਾ ਨੂੰ ਕਦੇ ਚੂਰ ਨਾ ਕਰ।
ਤੂੰ ਕਦੀ ਆਪਣੀ ਹਕੂਮਤ ਨੂੰ ਵੀ ਮਨਜ਼ੂਰ ਨਾ ਕਰ।

.......  .....

ਦੇਸ ਭਗਤੀ ਤੂੰ ਸਰਵ-ਸਾਂਝਤਾ ਨੂੰ ਮੋੜ ਮੁਹਾਰ।

ਇਸ ਤਰ੍ਹਾਂ ਬਾਵਾ ਬਲਵੰਤ ਵਿਸ਼ਵ-ਪੂਜਾ ਜੋ ਦੂਜੇ ਅਰਥਾਂ ਵਿਚ ਕੌਮਾਂਤਰੀਵਾਦ ਹੀ ਹੈ ਦਾ ਸਮਰਥਕ ਕਵੀ ਹੈ। ਉਂਜ ਵੀ ਬਾਵੇ ਦੀ ਇਹ ਅਪੀਲ ਸੰਸਾਰ ਦੇ ਸਾਰੇ ਮਨੁਖਾਂ ਨੂੰ ਹੈ ਕਿ ਉਹ ਆਪਣੇ ਆਪਣੇ ਸੀਮਿਤ ਜਾਂ ਦੇਸ-ਗਤ ਹਿਤਾਂ ਦੀ ਖਾਤਰ ਹਿਟਲਰ, ਮਸੋਲਿਨੀ ਤੇ ਨੈਪੋਲੀਅਨ ਦੀ ਪਾਲ ਵਿਚ ਨਾਉਂ ਨਾ ਲਿਖਵਾਉਣ ਸਗੋਂ ਸਮੁਚੇ ਸੰਸਾਰ ਵਿਚ ਮਾਨਵ-ਹਿਤਾਂ ਲਈ ਹਿਸਾ ਪਾਉਣ—

ਦਿਲ ਨੂੰ ਹੈ ਕੋਈ ਕਹਿ ਰਿਹਾ, "ਪੂਜਾ-ਵਿਸ਼ਵ" ਤਿਆਗ ਕੇ
ਪੂਜਾ ਵਤਨ ਦੀ ਜ਼ਾਲਮੋ ਬੰਨ੍ਹੀ ਗਈ ਦੀਵਾਰ ਕਿਉਂ ?

............

ਹੈ ਦੇਸ ਭਗਤੀ ਤਬਾਹੀ ਮਨੁਖਤਾਈ ਦੀ,
ਐਲਾਨੇ ਜੰਗ ਹੈ ਕੋਮਲ ਸ਼ਬਦ "ਵਤਨ ਮੇਰਾ"।

ਕੀ ਇਸ ਕਥਨ ਵਿਚ ਰਤਾ ਮਾਤਰ ਵੀ ਕੋਈ ਝੂਠ ਹੈ ? ਲੋੜ ਹੈ "ਮੇਰਾ ਵਤਨ" ਦੀ ਤੰਗ-ਦਿਲੀ ਨੂੰ ਛਡ ਕੇ ਇਕਠੇ ਹੋ, ਉਹਨਾਂ ਤਾਕਤਾਂ ਦੇ ਵਿਰੁਧ ਲੜਿਆ ਜਾਵੇ ਜਿਹੜੀਆਂ ਮਾਨਵ ਧਰੋਹੀ ਹਨ ਤੇ ਵੰਡੀਆਂ ਪਾਉਂਦੀਆਂ ਹਨ।

ਮੈਂ ਪਿਛੇ ਪਰਿਵਰਤਣ ਦੀ ਗੱਲ ਕੀਤੀ ਸੀ। ਪਰਿਵਰਤਣ ਨਿਰਾ ਗੱਲਾਂ ਨਾਲ ਹੀ ਨਹੀਂ ਆਉਂਦਾ। ਸਰਮਾਏਦਾਰੀ ਇਕ ਹੋਰ ਚਾਲ ਖੇਡਦੀ ਹੈ। ਖੁਦ ਸੋਸ਼ਲਿਜ਼ਮ ਦਾ ਬੁਰਕਾ ਪਾ ਕੇ ਸੋਸ਼ਲਿਜ਼ਮ ਦਾ ਵਿਰੋਧ ਕਰਨਾ। ਅਜਿਹੀ ਅਵਸਥਾ ਵਿੱਚ ਘੋਲ ਕਰਨ ਵਾਲਿਆਂ ਨੂੰ ਬਹੁਤੀ ਵਾਰ ਸਮਾਜਿਕ ਸਮਰਥਨ ਪ੍ਰਾਪਤ ਨਹੀਂ ਹੁੰਦਾ। ਲੋਕ ਧੋਖੇ ਵਿਚ ਸਮਝਣ ਲੱਗ ਪੈਂਦੇ ਹਨ ਕਿ ਸਰਕਾਰ ਵੀ ਸਮਾਜਵਾਦ ਲਿਆ ਰਹੀ ਹੈ ਤੇ "ਇਹ" ਐਵੇਂ ਵਾਧੂ ਰੌਲਾ ਪਾਉਂਦੇ ਹਨ, ਪਰ ਅਮਲ ਵਿਚ ਇਸ ਤੋਂ ਉਲਟ ਹੁੰਦਾ ਹੈ। ਇਵੇਂ ਹੀ ਕੁਝ ਸੱਜ-ਪਿਛਾਖੜ ਤਾਕਤਾਂ ਵੀ ਗੱਲੀਂ ਗੱਲੀਂ ਸਮਾਜਵਾਦ ਲਿਆਉਣ ਦਾ ਦੰਭ ਰਚਦੀਆਂ ਹਨ, ਪਰ ਇਹ ਸੰਭਵ ਤਦੇ ਹੋ ਸਕਦਾ ਹੈ ਜੇ ਸਾਰਾ ਕੁਝ ਅਮਲ ਵਿੱਚ ਹੋਵੇ। ਇਸੇ ਲਈ ਬਾਵੇ ਲਈ ਵੀ 'ਅਮਲ' ਹੀ ਸਭ ਕੁਝ ਹੈ—

ਅਮਲ ਹੀ ਅਮਲ ਹੈ ਹਕੀਕਤ ਸਚਾਈ।
ਅਮਲ ਹੀ ਤੋਂ ਪੈਦਾ ਹੈ ਸਾਰੀ ਖੁਦਾਈ।

............

ਖਿਆਲ ਹੀ ਕਾਫੀ ਨਹੀਂ, ਹੇ ਬੇੜੀਆਂ ਦੇ ਮਲਾਹ।
ਕਰਮ ਦਾ ਜੋਸ਼ ਬਣਾ ਦੇ ਜਗਣ ਬੁਝਣ ਮੇਰਾ।

ਗੱਲਾਂ ਨਾਲ ਪਛੇਤ ਹੀ ਹੁੰਦੀ ਹੈ ਪਰ ਅਮਲ ਦਾ ਰਾਹ ਕਦੇ ਕਿਸੇ ਤੋਂ ਰੁਕਿਆ ਨਹੀਂ—

ਪੈਰ ਉਠਦੇ ਨੇ ਅਮਲ ਦੇ ਰਾਹ ਤੇ,
ਕਰਮ ਨੂੰ ਫਿਰ ਰੋਕ ਦੀ ਪਰਵਾਹ ਨਹੀਂ।
ਰੋਕਦਾ ਰਸਤਾ ਕੋਈ ਦਰਿਆ ਨਹੀਂ।

ਜੀਵਨ ਬੜਾ ਥੋੜਾ ਹੈ ਫਿਰ ਇਸ ਵਿੱਚੋਂ ਵੀ ਸਮਾਂ ਕਿਉਂ ਅਜਾਈਂ ਗੁਆਇਆ ਜਾਏ ? ਇਹ ਇੱਕ ਸਚਾਈ ਹੈ ਕਿ ਇੱਕ ਮਾਰਕਸਵਾਦੀ ਆਪਣੀ ਰਹਿੰਦੀ ਉਮਰ ਆਪਣੇ ਯਤਨਾਂ ਰਾਹੀਂ ਪੈਦਾ ਕੀਤੇ ਸੁੰਦਰ ਸਮਾਜ ਰਾਹੀਂ ਜਿਉਂਦਾ ਹੈ। ਉਹ ਸਮਾਜ ਨੂੰ ਸੁੰਦਰ ਬਨਾਉਣ ਲਈ ਉਮਰ ਲਾਉਂਦਾ ਹੈ ਤਾਂ ਜੋ ਮਰਨ ਪਿਛੋਂ ਉਹ ਉਹਨਾਂ ਵਿੱਚ ਜਿਉਂਦਾ ਰਹਿ ਸਕੇ ਜਿਹਨਾਂ ਲਈ ਉਸ ਉਮਰ ਲਾਈ ਹੁੰਦੀ ਹੈ। ਸ਼ਾਇਦ ਇਸੇ ਭਾਵਨਾ ਅਧੀਨ ਬਾਵਾ ਪ੍ਰਾਪਤ ਉਮਰ ਨੂੰ ਅਮਲ ਵਿਚ ਪਾਉਣ ਲਈ ਆਖਦਾ ਹੈ—

ਘੜੀ ਕੋਈ ਖਾਲੀ ਨਾ ਜਾਏ ਕਰਮ ਤੋਂ।
ਆਵਾਜ਼ ਆ ਰਹੀ ਏ ਕਿਸੇ ਦੀ ਹਵਾ ਚੋਂ।
ਨਹੀਂ ਮੌਤ ਨੇ ਜਦ ਇਕ ਪਲ ਵੀ ਦੇਣਾ।
ਤਾਂ ਇੱਕ ਪਲ ਵੀ ਆਪਣਾ ਹੈ ਕਿਉਂ ਮੌਤ ਕਰਨਾ।

ਘੋਲ ਵਿਚ ਪੈਕੇ ਹੀ ਸਾਰੇ ਗ਼ਮਾਂ ਦਾ ਖਾਤਮਾ ਹੁੰਦਾ ਹੈ—

ਜੀਵਨ ਦੇ ਘੋਲ ਅੰਦਰ ਹੀ ਖ਼ਾਤਮਾ ਹੈ ਗ਼ਮ ਦਾ
ਵਾਤਾਵਰਣ ਨੇ ਚਾਹੇ ਖੰਭਾਂ ਨੂੰ ਵਲ ਲਿਆ ਏ।

ਬਾਵਾ ਥਾਈਂ ਥਾਈਂ ਆਪਣੀ ਕਵਿਤਾ ਵਿਚ ਮਨੁੱਖ ਨੂੰ ਘੋਲ ਵਿਚ ਪੈਣ ਲਈ ਆਖਦਾ ਹੈ। ਨਿਰਾ ਉਡੀਕਣ ਨਾਲ ਹੀ ਕੋਈ ਕੰਮ ਕਿਵੇਂ ਹੋ ਸਕਦਾ ਹੈ ?

ਕਰਨ ਵਾਲੇ ਨਵ-ਬਹਾਰਾਂ ਦੀ ਉਡੀਕ ?
ਬਾਗ਼ ਕੋਈ ਆਪ ਲਾਉਂਦਾ ਕਿਉਂ ਨਹੀਂ ?

............

ਬਦਲਦੇ ਜ਼ਮੀਨਾਂ, ਉਲਟ ਦੀਪ ਅੰਬਰ।
ਤੇਰੇ ਸਾਹਮਣੇ ਕੀ ਸੁਨਹਿਰੀ ਅਡੰਬਰ।

............

ਮਸੰਦਾਂ ਦੇ ਤਾਜਾਂ ਦੀ ਮਿੱਟੀ ਉਡਾਦੇ।
ਜਗਾ ਦੇ ਹਿਮਾਲਾ ਦੀ ਸਰਦੀ ਜਗਾਦੇ।

ਹਰਕਤ-ਹੀਣ ਹੱਥ ਤੇ ਹੱਥ ਧਰ ਕੇ ਬੈਠਣਾ ਬਾਵੇ ਲਈ ਜਿਉਣ ਦੇ ਅਰਥ ਨਹੀਂ ਰਖਦਾ ਤੇ ਨਾ ਹੀ ਅਜਿਹੇ ਜਿਉਣ ਵਿਚੋਂ ਉਸ ਨੂੰ ਸੁਆਦ ਆਉਂਦਾ ਹੈ—

ਕੋਈ ਸੁਆਦ ਨਹੀਂ ਤਾਰਿਆਂ ਦੀ ਧਰਤੀ ਤੇ।
ਅਨੰਦ ਜੀਣ ਦਾ ਹੈ ਪਾਰਿਆਂ ਦੀ ਧਰਤੀ ਤੇ।

"ਪਾਰਿਆਂ ਦੀ ਧਰਤੀ" ਦੀ ਤੜਪਣ ਤੇ ਭਟਕਣ ਉਦੇਸ਼-ਹੀਨ ਨਹੀਂ ਸਗੋਂ ਮਾਨਵ-ਪ੍ਰੇਮ ਤੇ ਮਾਨਵਤਾ ਦੇ ਦੁਖਾਂ ਦੀ ਤੜਪਣ ਹੈ ਜਿਸ ਤੋਂ ਕੋਰਾ ਜਿਊਂਦਾ ਵਿਅਕਤੀ ਵੀ ਮੁਰਦਾ ਹੈ—

ਇਕ ਜ਼ਖ਼ਮ, ਕੋਈ ਉਮੰਗ, ਇਕ ਢੂਡ ਭਾਲ,
ਤੜਪ ਤੋਂ ਬਿਨ ਮੌਤ ਹੈ ਜੀਵਨ ਨਹੀਂ
ਤੜਪ ਤੋਂ ਬਿਨ ਲਾਸ਼ ਹੈ ਹਰ ਆਦਮੀ।

ਤੇ ਇਸ ਤਰ੍ਹਾਂ ਦਾ ਤੁਰਿਆ ਫਿਰਦਾ ਮਰਦਾ ਆਪਣੇ ਤੋਂ ਦੂਜਿਆਂ ਲਈ ਕੀ ਕਰੇਗਾ? ਜਦ ਕਿ ਬਾਵਾ ਤਾਂ ਸਮਝਦਾ ਹੈ ਕਿ ਬੰਦਾ ਹੀ ਬੰਦੇ ਦਾ ਮੁਕਤੀ-ਦਾਤਾ ਹੈ। ਈਸ਼ਵਰ, ਕੁਰਬਾਨੀਆਂ ਬਾਵੇ ਦੀਆਂ ਨਜ਼ਰਾਂ ਵਿੱਚ ਪਾਖੰਡ ਹਨ—

ਇਹ ਈਸ਼ਵਰ ਪਾਖੰਡ ਤੇ ਕੁਰਬਾਨੀਆਂ ਪਾਖੰਡ,
ਹੈ ਆਦਮੀ ਦਾ ਅਸਲ 'ਚ ਦਾਰੂ ਹੀ ਆਦਮੀ।

ਨਿਰਾ ਪਖੰਡ ਹੀ ਨਹੀਂ ਸਗੋਂ ਇਹ ਇਕ ਤਰ੍ਹਾਂ ਨਾਲ ਸਰਮਾਏਦਾਰੀ ਦੇ ਹੱਥ ਠੋਕੇ ਹਨ। ਜਗਤ ਨੂੰ ਨਾਸ਼ਵਾਨ ਦੱਸ ਕੇ ਮਨੁਖ ਨੂੰ ਘੋਲ ਵਲੋਂ ਮੋੜਦੇ ਹਨ। ਬਾਵੇ ਲਈ ਨਾ ਤਾਂ ਜਗਤ ਮਿਥਿਆ ਹੈ ਤੇ ਨਾ ਹੀ ਘੋਲ ਅਰਥ-ਹੀਨ ਹੈ। ਉਹ ਤਾਂ ਚੰਗੀ ਤਰ੍ਹਾਂ ਸਰਮਾਇਦਾਰੀ ਦੇ ਇਹਨਾਂ "ਸਨਮਾਨਿਤ ਥੰਮਾਂ" ਦੀਆਂ ਨੀਂਹਾਂ ਨੰਗੀਆਂ ਕਰਦਾ ਹੈ—

"ਜਗਤ ਕੁਝ ਨਹੀਂ", ਇਹ ਸ਼ਬਦ ਕਹਿਣ ਵਾਲਾ,
ਉਹ ਅਣਜਾਣੇ ਜਾਣੇ ਹੈ ਸ਼ਾਹਾਂ ਦਾ ਸਾਥੀ।
ਗ਼ਰੀਬੀ ਗੁਲਾਮੀ ਵਧੀ ਏਸ ਤੋਂ ਹੀ।

ਅਗਲੀ ਗੱਲ ਆਉਂਦੀ ਹੈ ਸੰਸਾਰ-ਅਮਨ ਦੀ। ਸੰਸਾਰ ਅਮਨ ਦੇ ਮਸਲੇ ਨੂੰ ਲੈ ਕੇ ਵੀ ਸਮਾਜਵਾਦੀਆਂ ਉੱਤੇ ਕਈ ਤਰ੍ਹਾਂ ਦੇ ਹਮਲੇ ਕੀਤੇ ਜਾਂਦੇ ਹਨ। ਇਸ ਸੰਬੰਧੀ ਪਹਿਲੀ ਗੱਲ ਤਾਂ ਇਹ ਕਿ ਇਹ ਹਮਲੇ ਬੇ-ਬੁਨਿਆਦ ਹਨ। ਕੋਈ ਵੀ ਸਮਾਜਵਾਦੀ ਇਸ ਸਚਾਈ ਤੋਂ ਮੁਨਕਰ ਨਹੀਂ ਕਿ ਜੰਗ ਤਬਾਹਕੁਨ ਹੈ ਤੇ ਅਮਨ ਸਭ ਤੋਂ ਵੱਡੀ ਲੋੜ ਹੈ। ਚਰਚਾ ਸ਼ੁਰੂ ਹੁੰਦੀ ਹੈ ਤਾਂ ਇਸ ਗੱਲ ਤੇ ਕਿ ਅਮਨ ਰਹਿ ਕਿਵੇਂ ਸਕਦਾ ਹੈ? ਜਿੱਥੋਂ ਤਕ ਅਮਨ ਦੀ ਲੋੜ ਹੈ ਬਾਵਾ ਵੀ ਸਮਾਜਵਾਦੀ ਯਥਾਰਥਵਾਦੀ ਹੋਣ ਦੇ ਨਾਤੇ ਕਿਸੇ ਤੋਂ ਪਿੱਛੇ ਨਹੀਂ—

ਇਹ ਜੰਗ ਮੌਤ ਮਾਨਵ ਦੀ ਉੱਨਤੀ ਦੇ ਲਈ
ਜ਼ਮਾਨਾ ਜਾਗ ਪਏ ਕਾਸ਼ ਸ਼ਾਂਤੀ ਦੇ ਲਈ।
............
ਹਰ ਬਿਪਤਾ ਵਿੱਚ ਗੀਤ ਰਚਾਂਗੇ ਅਮਨ ਲਈ
............
ਸਭ ਦੇਵਤੇ ਫਰੇਬ ਨੇ ਇਕ ਅਮਨ ਤੋਂ ਬਿਨਾ
ਤਲਵਾਰ ਦਾ ਹੀ ਰਾਜ ਹੈ ਜਦ ਤਕ ਜਹਾਨ 'ਤੇ
ਹਰ ਦਮ ਮੁਸੀਬਤਾਂ ਹੀ ਨੇ ਖਲਕਤ ਦੀ ਜਾਨ ਤੇ।

ਰਹੀ ਅਮਨ ਰੱਖਣ ਦੀ ਗੱਲ। ਕੋਈ ਅਲਾਦੀਨ ਦਾ ਚਰਾਗ ਤਾਂ ਹੈ ਨਹੀਂ ਜਿਸ ਨਾਲ ਸਭ ਦੇ ਕੰਨਾਂ ਵਿੱਚ ਅਮਨ ਦੀ ਫੂਕ ਵੱਜ ਜਾਵੇ। ਸੰਸਾਰ ਦੋ ਧੜਿਆਂ ਵਿੱਚ ਵਿਭਾਜਿਤ ਹੈ। ਇੱਕ ਧੜਾ ਦੂਜੇ ਦੀ ਲੁਟ ਖਸੁਟ ਕਰ ਰਿਹਾ ਹੈ। ਕੀ ਕੋਈ "ਸਹਿਹੋਂਦ" ਇਸ ਲੁਟ ਖਸੁੱਟ ਨੂੰ ਖਤਮ ਕਰ ਸਕਦੀ ਹੈ? ਜਦ ਤਕ ਸਰਮਾਇਦਾਰੀ ਕਾਇਮ ਰਹੇਗੀ ਲੜਾਈ ਦਾ ਖਤਰਾ ਰਹੇਗਾ। ਕਿਉਂਜੁ ਸਰਮਾ-ਇਦਾਰ ਨੇ ਕਬਜ਼ਾ ਕਰਨਾ ਹੈ ਤੇ ਦੂਜਿਆਂ ਦੇ ਹੱਕਾਂ 'ਤੇ ਛਾਪਾ ਮ ਰਨਾ ਹੈ ਤੇ ਪ੍ਰੋਲੇਤਾਰੀ ਨੇ ਹੱਕਾਂ

ਲਈ ਡਟਣਾ ਹੈ। ਫਿਰ ਤੇ ਚਾਹੀਦਾ ਹੈ ਕਿ ਸਾਰੀਆਂ ਸੋਸ਼ਲਿਸਟ ਤਾਕਤਾਂ ਇਸੇ ਅਧਾਰ 'ਤੇ ਇਕੱਠੀਆਂ ਹੋ ਕੇ ਸਰਮਾਏਦਾਰੀ ਦਾ ਖਾਤਮਾਂ ਕਰਨ। ਇਕੱਠ ਅਗੇ ਸਰਮਾਏਦਾਰੀ ਖੜ੍ਹੇਗੀ ਨਹੀਂ। "ਸਹਿਹੋਂਦ" ਨੇ ਇਹ ਮਸਲਾ ਹੱਲ ਨਹੀਂ ਕਰਨਾ। ਵੀਅਤਨਾਮ, ਕਿਊਬਾ, ਡੋਮਿਨਿਕਾ ਗਣਰਾਜ ਤੇ ਹੋਰ ਕਿਤਨੇ ਹੀ ਦੇਸ਼ਾਂ ਵਿੱਚ ਜੋ ਕੁਝ ਹੋਇਆ ਹੈ ਜਾਂ ਹੋ ਰਿਹਾ ਹੈ ਉਸ ਤੋਂ ਕੋਈ ਭੁਲਿਆ ਨਹੀਂ। ਫਿਰ ਤੇ ਬਾਵੇ ਦੀ "ਖਿਚਣੀ ਤਲਵਾਰ ਹੱਕ ਦੇ ਵਾਸਤੇ........ਹੈ ਅਸਲ ਇਨਸਾਫ ਇਹ" ਵਾਲੀ ਗੱਲ ਹੀ ਅਮਨ ਕਾਇਮ ਕਰਨ ਦੇ ਸਮਰਥ ਹੋ ਸਕਦੀ ਹੈ। ਗਲਤ ਸਿਧਾਂਤਾਂ 'ਤੇ ਉਪਰੋਂ ਉਪਰੋਂ ਸੰਸਾਰ ਅਮਨ ਦਾ ਢੌਂਗ ਰਚ ਕੇ ਤੀਜੇ ਚੌਥੇ ਹਿਸੇ ਦੇ ਹਥਿਆਰਾਂ ਦਾ ਖਾਤਮਾ ਕਰਨ ਨਾਲ ਜੰਗ ਨਹੀਂ ਰੁਕ ਸਕਦੀ। ਸਰਮਾਏਦਾਰੀ ਸਮਾਜ਼ਵਾਦ ਦੀ ਦੁਸ਼ਮਣ ਹੈ। ਸਮਾਜਵਾਦ ਨਾਲ ਕੋਈ ਸਮਝੌਤਾ ਇਹ ਕਰੇਗੀ ਨਹੀਂ। ਕੇਵਲ ਉਹੋ ਕਰੇਗੀ ਜਿਸ ਵਿੱਚ ਉਸ ਨੂੰ ਲਾਭ ਹੋਵੇਗਾ ਤੇ ਜਿਸ ਵਿੱਚ ਸਰਮਾਏਦਾਰੀ ਨੂੰ ਲਾਭ ਹੋਵੇਗਾ ਉਹ ਸਮਾਜਵਾਦ ਦੀ ਗੱਲ ਕਿਵੇਂ ਹੋਵੇਗੀ? ਨਿਰਾ ਇਹੋ ਹੀ ਨਹੀਂ ਸਰਮਾਏਦਾਰੀ ਨੇ ਲੜਾਈ ਦਾ ਦੋਸ਼ ਵੀ ਉਹਨਾਂ ਸਿਰ ਥਪਣਾ ਹੈ ਜੋ ਅਮਨ ਚਾਹੁੰਦੇ ਹਨ, ਪਰ ਨਾਲ ਹੀ ਆਪਣੇ ਹੱਕ ਵੀ ਮੰਗਦੇ ਹਨ—

ਫਰੇਬਕਾਰ ਇਹ ਰਾਜੇ ਅਮੀਰ ਧਨ ਵਾਲੇ।
ਕਦਮ ਕਦਮ ਮੇਰਾ ਰੋਕਣਗੇ ਇਹ ਯਤਨ ਵਾਲੇ।

............

ਦਬਾਇਆ ਜਾਏਗਾ ਸਾਨੂੰ ਮਿਟਾਇਆ ਜਾਏਗਾ।
ਅਸਾਂ ਨੂੰ ਫੇਰ ਵੀ ਖੂਨੀ ਬਣਾਇਆ ਜਾਏਗਾ।
ਅਸੀਂ ਜੋ ਚਾਹੁੰਦੇ ਹਾਂ ਹਰਦਮ ਅਮਨ ਜ਼ਮਾਨੇ ਤੇ।
ਅਸੀਂ ਜੋ ਚਾਹੁੰਦੇ ਹਾਂ ਇਨਸਾਫ ਦਾਣੇ ਦਾਣੇ ਤੇ।
ਹੁਕਮ ਦੀ ਜੀਭ ਤੋਂ ਪਾਪੀ ਬਣਾਇਆ ਜਾਏਗਾ।
ਸਦਾ ਗਰੀਬ ਨੂੰ ਦੋਸ਼ੀ ਬਣਾਇਆ ਜਾਏਗਾ।

ਸੋ ਹੱਕ ਦੇ ਲਈ ਡਟਣਾ ਜੰਗ ਕਰਨਾ ਨਹੀਂ ਸਗੋਂ ਮਨੁੱਖਤਾ ਦੇ ਭਲੇ ਲਈ ਸਵੈ ਦੀ ਕੁਰਬਾਨੀ ਦੇਣਾ ਹੈ ਤੇ ਮਨੁਖਤਾ ਦੇ ਘਾਤਕਾਂ ਦਾ ਸਰਵਨਾਸ਼ ਕਰਨਾ ਹੈ—

ਮੇਰੀ ਪੁਕਾਰ ਦੀ ਹਲ ਚਲ ਮਨੁੱਖਤਾ ਦੇ ਲਈ।
ਮੇਰੀ ਤਲਾਸ਼ ਦਾ ਰੌਲਾ ਵੀ ਹੈ ਦਵਾ ਦੇ ਲਈ।

ਇਹ ਤਲਾਸ਼, ਇਹ ਹਲ ਚਲ ਅਸਲ ਵਿੱਚ ਇੱਕ ਅਜਿਹਾ ਨਿਜ਼ਾਮ ਕਾਇਮ ਕਰਨ ਲਈ ਹੈ, ਜਿਸ ਨੂੰ ਅਸੀਂ ਲੇਖ ਦੇ ਅਰੰਭ ਵਿਚ "ਨਵੇਂ ਸਮਾਜ ਦੀ ਇਕ ਤਸਵੀਰ" ਆਖਿਆ ਸੀ। ਇੱਕ ਸਮਾਜਵਾਦੀ ਯਥਾਰਥਵਾਦੀ ਦਾ ਹਰ ਯਤਨ ਇੱਕ ਸਮਾਜਵਾਦੀ ਸਮਾਜ ਕਾਇਮ ਕਰਨ ਦਾ ਹੁੰਦਾ ਹੈ। ਬਾਵਾ ਸਮਾਜ ਦੀ ਤੋਰ ਨੂੰ ਸਮਝਦਾ ਹੋਇਆ ਅਮਲ ਤੇ ਪਰਿਵਰਤਣ ਨੂੰ ਸਦੀਵ ਮੰਨ ਕੇ ਇੱਕ ਅਜੇਹੇ ਸਮਾਜ ਦੀ ਕਲਪਨਾ ਕਰਦਾ ਹੈ ਜਿਥੇ—

ਹੈ ਯੁਗਾਂ ਤੋਂ ਕਲਪਨਾ ਇਨਸਾਨ ਦੀ
ਐਸਾ ਇੱਕ ਹੋਵੇ ਬਹਿਸ਼ਤ
ਜਿਸ 'ਚ ਹੋਵੇ ਆਦਮੀ ਹਰ ਆਦਮੀ

ਸਮੇਂ ਨੂੰ ਲੋੜ ਹੈ ਅੱਜ ਉਸ ਮਿਲਾਪ ਜੀਵਨ ਦੀ।
ਕੋਈ ਬੇਗਾਨਾ ਨਹੀਂ ਜਿਸ ਬਿਰਾਦਰੀ ਦੇ ਲਈ।

ਬਾਵੇ ਦਾ ਕਵੀ ਮਨ ਧਰਤੀ ਦੇ ਇਸ ਬਹਿਸ਼ਤ ਦੇ ਸੁਪਨੇ ਨੂੰ ਹੋਰ ਵੀ ਆਦਰਸ਼ਿਆ ਕੇ ਪੇਸ਼ ਕਰਦਾ ਹੈ —

ਕੂਹਜ ਨਾ ਆਏ ਨਜ਼ਰ
ਭੁੱਖ ਨਾ ਆਏ ਨਜ਼ਰ
ਰੂਹ ਨਾ ਪਿਆਸੀ ਰਹੇ
ਆਤਮਾ ਨਾ ਲੋੜ ਤੋਂ ਹੋਵੇ ਉਦਾਸ
ਆਏ ਕੋਈ ਆਸ ਨਾ ਮਰਦੀ ਨਜ਼ਰ
ਨਜ਼ਰ ਨਾ ਆਏ ਕਿਤੇ ਕੋਈ ਫਕੀਰ
ਹੱਕ ਦੇ ਸੂਰਜ ਨੂੰ ਨਾ ਉੱਚੇ ਮਕਾਨ
ਰੋਕ ਰੱਖਣ ਝੁਗੀਆਂ ਵੱਲ ਜਾਣ ਤੋਂ
ਕੋਈ ਬੀਜੇ ਫਲ ਨਾ ਖਾ ਜਾਏ ਕੋਈ
ਰਾਜ ਹੋਵੇ ਆਦਮੀਅਤ ਦਾ ਸਦਾ।

ਨਿਰਸੰਦੇਹ ਉਸ ਦਾ ਇਹ ਸੁਪਨਾ ਕਾਵਿਆਤਮਕ ਹੈ ਪਰ ਇਸ ਵਿਚ ਸ਼ਕ ਨਹੀਂ ਕਿ ਅਜਿਹਾ ਬਹਿਸ਼ਤ ਸੰਭਵ ਹੈ, ਜੇਕਰ ਆਰਥਿਕਤਾ ਦੇ ਪਾੜੇ ਨੂੰ ਦੂਰ ਕਰਕੇ, ਚੰਗੇਰੇ ਸਮਾਜ ਦੀ ਸਿਰਜਣਾ ਦਾ ਨਿਸ਼ਾਨਾ ਮਿਥ ਲਿਆ ਜਾਏ।

ਇਹੋ ਇੱਕ ਕਾਰਨ ਹੈ ਜੋ ਇਸ ਸੁਪਨੇ ਵਿੱਚ ਸਕਾਰਤਾ ਦੇ ਦਰਸ਼ਨ ਕਰਵਾਉਂਦਾ ਹੈ। ਨਾਲ ਹੀ ਵਿਸ਼ਵਾਸ਼ ਵੀ ਜਗਾਉਂਦਾ ਹੈ ਕਿ ਕਿਉਂਕਿ ਮਨੁਖ ਸੁਭਾਅ ਵਜੋਂ ਆਪਣੀ ਹਰ ਤਰ੍ਹਾਂ ਨਾਲ ਬਿਹਤਰੀ ਚਾਹੁੰਦਾ ਹੈ ਸੋ ਯਕੀਨਨ ਹੀ ਉਹ ਇਸ ਬਿਹਤਰੀ ਵਾਲੇ ਸਮਾਜ ਵੱਲ ਵਧੇਗਾ। ਸ਼ਾਇਦ ਇਹੋ ਅਧਾਰ ਹੈ ਜਿਸ ਉੱਤੇ ਬਾਵਾ ਸਮਾਜਵਾਦ ਦੀ ਨਿਸ਼ਚਿਤ ਆਮਦ ਦੀ ਗਲ ਕਰਦਾ ਹੈ—

'ਮੇਰਾ' ਯੁਗ ਆਇਆ ਹੈ ਕੋਈ ਰੋਕ ਪਾ ਸਕਦਾ ਨਹੀਂ।
ਇਸ 'ਮਹਾਰਾਣੀ' ਦੀ ਹਸਤੀ ਨੂੰ ਬਚਾ ਸਕਦਾ ਨਹੀਂ।
ਕੋਈ ਪਰਬਤ, ਚੰਨ ਦੀ ਦੀਵਾਰ, ਯਖ ਸਾਗਰ ਕੋਈ,
ਕੋਈ ਮੇਰੇ ਪੈਰ ਦੀ ਜੰਜ਼ੀਰ ਹੋ ਸਕਦਾ ਨਹੀਂ।

............

ਰਹਿ ਨਹੀਂ ਸਕਦਾ ਕੋਈ ਸਨਮੁੱਖ ਮੇਰੇ ਪਹਿਲਾ ਨਿਜ਼ਾਮ
ਜਗਤ ਵਿਚ ਹੋਣਾ ਹੈ ਆਮ
ਮੈਂ ਅਸੂਲਾਂ ਦੀ ਸਚਾਈ ਹੀ ਤੋਂ ਹੋ ਜਾਣਾ ਏ ਆਮ
ਰਹਿ ਨਹੀਂ ਸਕਦੀ ਕਦੀ ਕੁਦਰਤ ਤਰਕੀ ਰੋਕ ਕੇ
ਮੇਰੇ ਪਿਛੇ ਹੋਰ ਹੈ ਇੱਕ ਮਿਹਰ ਦੀ ਬਾਰਿਸ਼ ਅਜੇ
ਉਸ ਤੋਂ ਪਿੱਛੋਂ ਹੋਰ ਹੋ ਸਕਦਾ ਏ ਰਹਿਮਤ ਦਾ ਨਿਜ਼ਾਮ

ਸੂਝ ਇਨਸਾਨੀ ਕਿਸੇ ਦੀ ਰਹਿ ਨਹੀਂ ਸਕਦੀ ਗ਼ੁਲਾਮ
ਜ਼ਿੰਦਗਾਨੀ ਨੂੰ ਸਦੀਵੀ ਬੇੜੀਆਂ ਕੋਈ ਨਹੀਂ
ਜ਼ਿੰਦਗੀ ਦੇ ਸੁਪਨਿਆਂ ਦੀ ਮੈਂ ਹਾਂ ਇਕ ਤਸਵੀਰ ਹੀ।

"ਮਿਹਰ ਦੀ ਬਾਰਿਸ਼" ਤੇ "ਰਹਿਮਤ ਦਾ ਨਿਜ਼ਾਮ" ਸ਼ਾਇਦ ਸਮਾਜਵਾਦ ਦੀ ਅਗਲੀ ਪੌੜੀ ਸਾਮਵਾਦ ਵੱਲ ਇਸ਼ਾਰਾ ਹੈ।

ਰੂਸ ਦੀ ਕ੍ਰਾਂਤੀ ਉਪਰੰਤ ਬਾਵੇ ਨੇ ਦਾਅਵਾ ਕੀਤਾ ਸੀ :

"ਇੱਕ ਵਾਰ ਆਇਆ ਕਈ ਵਾਰ ਆਏਗਾ।"

ਉਪਰੰਤ ਉਸ ਦਾ ਇਹ ਦਾਅਵਾ ਸੱਚਾ ਹੋਣ ਵੱਲ ਹੀ ਵਧਿਆ ਹੈ ਤੇ ਅਜ ਦੁਨੀਆਂ ਭਰ ਦੇ ਸਾਮਰਾਜਵਾਦ ਨੂੰ ਖਤਰਾ ਬਣ ਗਿਆ ਹੈ।

ਬਾਵਾ ਸਹੀ ਅਰਥਾਂ ਵਿੱਚ ਸਮਾਜਵਾਦੀ ਪ੍ਰਗਤਿਵਾਦੀ ਕਵੀ ਹੈ ਤੇ ਇਹਨਾਂ ਸਭ 'ਅਪਣੀ ਧੁਨ' ਦੇ ਢੋਲ ਪਿਟਣ ਵਾਲਿਆਂ ਵਿੱਚ ਵੀ ਉਹ ਆਪਣੇ ਲਕਸ਼ ਵੱਲ ਵਧ ਰਿਹਾ ਹੈ—

'ਹੁਣ' ਦੇ ਕਾਲੇ ਪਾਣੀ ਵਿੱਚ
ਜਦ ਹੈ ਜਗ ਆਪਣੀ ਧੁਨ ਵਿਚ
ਕਿਉਂ ਆਪਣਾ ਲਕਸ਼ ਭੁਲਾਵਾਂ।
ਮੈਂ ਆਸ ਨਗਰ ਵੱਲ ਜਾਵਾਂ।

ਤੇ ਇਸ ਆਸ ਨਗਰ ਵਲ ਵਧ ਰਹੇ ਨੂੰ ਉਸ ਨੂੰ ਆ ਰਹੇ ਰਸਤੇ ਉਤੇ ਠੰਡੀ ਛਾਂ ਦੇ ਹੀ ਦਰਸ਼ਨ ਹੁੰਦੇ ਹਨ—

ਮੁੜ ਮੁੜ ਦੇਖ ਨਾ ਪਿਆ ਪਿਛਾਂਹ
ਲੰਘ ਗਈ ਲੰਘ ਜਾਏ
ਅਗੇ ਹੋਰ ਹੈ ਠੰਡੀ ਛਾਂ।

---

(ਛਪ ਰਹੀ ਪੁਸਤਕ "ਬਾਵਾ ਬਲਵੰਤ—ਪੁਨਰ ਮੂਲਿਆਂਕਣ" ਵਿਚੋਂ)

ਪੁਸਤਕ ਪੜਚੋਲ :

# ਪ੍ਰਗਤਿਵਾਦ ਪੁਨਰ-ਮੂਲਿਆਂਕਣ

ਰਘਬੀਰ ਸਿੰਘ

ਪ੍ਰਗਤਿਵਾਦੀ ਸਾਹਿਤ ਧਾਰਾ ਵਿਚ ਖੜੋਤ ਕੇਵਲ ਪੰਜਾਬੀ ਸਾਹਿਤ ਸੰਸਾਰ ਦਾ ਵਰਤਾਰਾ ਹੀ ਨਹੀਂ ਇਹ ਸਮੱਚੇ ਭਾਰਤੀ ਸਾਹਿਤ ਵਿਚ ਪਿਛਲੇ ਸਮੇਂ ਦੀ ਇਕ ਉੱਘੀ ਘਟਨਾ ਸੀ। ਇਸ ਲਈ ਇਹ ਸੁਭਾਵਕ ਹੀ ਹੈ ਕਿ ਪ੍ਰਗਤਿਵਾਦੀ ਸਾਹਿਤ ਤੇ ਉਸ ਦੇ ਸਿਧਾਂਤਕ ਅਧਾਰ ਸਬੰਧੀ ਵਿਆਪਕ ਭ੍ਰਾਂਤੀਆਂ ਬਾਰੇ ਸਭਨਾਂ ਭਾਸ਼ਾਵਾਂ ਵਿਚ ਹੀ ਅਵਾਜ਼ ਉੱਚੀ ਹੁੰਦੀ। ਜਿਸ ਸਮੇਂ ਅਸੀਂ ਇਹ ਅਨੁਭਵ ਕਰਨ ਲਗੇ ਸਾਂ ਕਿ ਪ੍ਰਗਤਿਵਾਦੀ ਸਾਹਿੱਤਕ ਮਾਪ-ਦੰਡਾਂ ਨੂੰ ਨਵੇਂ ਸਿਰਿਓਂ ਵੇਖਣ ਦੀ ਲੋੜ ਹੈ, ਹਿੰਦੀ,ਉਰਦੂ ਦੇ ਪ੍ਰਗਤਿਵਾਦੀ ਸਾਹਿਤਕਾਰ ਉਦੋਂ ਤਕ ਇਸ ਸੇਧ ਵਿਚ ਸੋਚਣਾ ਆਰੰਭ ਵੀ ਕਰ ਚੁਕੇ ਸਨ, ਤੇ ਜਿੰਨ੍ਹਾਂ ਦੀ ਸੋਚ ਸਵਸਥ ਸੀ, ਉਹ ਦਰੁਸਤ ਸੇਧ ਵਿਚ ਸਲਾਹੁਣਯੋਗ ਪ੍ਰਾਪਤੀਆਂ ਨੂੰ ਪਹੁੰਚਣ ਵਾਲੇ ਵੀ ਸਨ। ਹੰਸ ਰਾਜ ਰਹਿਬਰ ਦੀ ਹਿੰਦੀ ਦੀ ਪੁਸਤਕ "ਪ੍ਰਗਤਿਵਾਦ ਪੁਨਰ ਮੂਲਿਆਂਕਣ"✶ ਪ੍ਰਗਤਿਵਾਦੀ ਸਾਹਿਤਕ ਧਾਰਾ ਨੂੰ ਨਵੇਂ ਸਿਰਿਉਂ ਵੇਖਣ ਦਾ ਅਜਿਹਾ ਹੀ ਇਕ ਸਵਸਥ ਤੇ ਸਫਲ ਯਤਨ ਹੈ।

ਹੰਸ ਰਾਜ ਰਹਿਬਰ ਹਿੰਦੀ ਤੇ ਉਰਦੂ ਸਾਹਿਤ ਸੰਸਾਰ ਵਿਚ ਇਕ ਪ੍ਰਸਿਧ ਨਾਉਂ ਹੈ। ਉਹ ਦ੍ਰਿੜ ਪ੍ਰਗਤਿਵਾਦੀ ਰਿਹਾ ਹੈ ਤੇ ਅੱਜ ਵੀ ਹੈ। ਪਰ ਉਸਦਾ ਵਿਅਕਤੱਤਵ ਉਹਦੇ ਦੂਸਰੇ ਸਮਕਾਲੀਆਂ ਵਾਂਗ ਉਰੇਰੀ ਮੱਧ ਸ਼ਰੇਣੀ ਦਾ ਵਿਅਕਤਤੱਵ ਨਹੀਂ, ਇਸ ਲਈ ਉਹ ਮੱਧ ਸ਼ਰੇਣਿਕ

---

✶ਪ੍ਰਕਾਸ਼ਕ—ਨਵਯੁਗ ਪ੍ਰਕਾਸ਼ਨ
39–ਯੂ. ਏ. ਬੰਗਲੋ ਰੋਡ, ਦਿੱਲੀ-7
ਸਾਈਜ਼ ਵੱਡਾ, ਵਧੀਆ ਕਾਗਜ਼, ਸੁੰਦਰ ਛਪਾਈ
ਪੰਨੇ–284 ਕੀਮਤ–ਦਸ ਰੁਪਏ

ਚਮਕ ਦਮਕ ਤੋਂ ਉਸ ਭਾਂਤ ਪ੍ਰਭਾਵਤ ਨਹੀਂ ਜਿਸ ਭਾਂਤ ਬਹੁਤ ਸਾਰੇ ਪ੍ਰਗਤਿਵਾਦੀ ਲੇਖਕ ਰਹੇ ਹਨ। ਜਾਂ ਘੱਟੋ ਘੱਟ ਉਹ ਵਿਚਾਰ ਪੱਖ ਤੋਂ ਏਨਾ ਕੁ ਸ਼ਕਤੀਵਾਨ ਹੈ ਕਿ ਉਸ ਵਿਚ ਕਿਸੇ ਵਿਚਾਰਧਾਰਕ ਭੁਲੇਖੇ ਦਾ ਸ਼ਿਕਾਰ ਹੋਣ ਦੀ ਗੁੰਜਾਇਸ਼ ਬਹੁਤ ਘੱਟ ਹੈ। ਇਸ ਲਈ ਉਸ ਦੀ ਪ੍ਰਗਤਿਵਾਦੀ ਸਾਹਿਤਕ ਧਾਰਾ ਉਪਰ ਪੁਨਰ ਝਾਤ ਜੋ ਬਹੁਤ ਕਰਕੇ ਉਸ ਦੇ ਆਪਣੇ ਤਜਰਬੇ ਦਾ ਤੱਤ ਹੈ, ਬਹੁਤ ਦਰੁਸਤ ਤੇ ਵਿਗਿਆਨਕ ਹੈ। ਵਾਸਤਵ ਵਿਚ ਇਹ ਅਜਿਹੇ ਸਾਰੇ ਪ੍ਰਗਤਿਵਾਦੀ ਲੇਖਕਾਂ ਦੀ ਸੋਚ ਦਾ ਪ੍ਰਗਟਾਅ ਹੈ, ਜਿਨ੍ਹਾਂ ਦੀ ਸੋਝੀ ਪ੍ਰਚੰਡ ਹੋ ਚੁਕੀ ਹੈ ਤੇ ਜੋ ਸਮੇਂ ਦੇ ਹਾਣੀ ਹੋਣ ਲਈ ਪ੍ਰਯਤਨਸ਼ੀਲ ਹਨ।

ਪ੍ਰਗਤਿਵਾਦ ਪੁਨਰਮੂਲਿਆਂਕਣ ਸ਼ਾਇਦ ਅਜਿਹਾ ਪਹਿਲਾ ਯਤਨ ਹੈ ਜਿਸ ਵਿਚ ਪ੍ਰਗਤਿਵਾਦੀ ਧਾਰਾ ਦੀ ਉਤਪਤੀ ਤੋਂ ਲੈ ਕੇ ਵਿਗਠਣ ਤਕ ਦੇ ਇਸ ਦੇ ਇਤਿਸਾਸ ਨੂੰ ਨਿਯਮ-ਬਧ ਰੂਪ ਵਿਚ ਵਿਚਾਰਿਆ ਗਿਆ ਹੈ। ਉਂਝ ਲੇਖਕ ਦੇ ਅਧਿਅਨ ਦਾ ਢੰਗ ਇਤਿਹਾਸਕ ਨਹੀਂ ਵਿਸ਼ੇਗਤ ਹੈ। ਵੱਖ ਵੱਖ ਵਿਸ਼ਿਆਂ ਜਿਵੇਂ ਪ੍ਰੰਪਰਾ, ਮਨੋਵਿਗਿਆਨ, ਦੰਵਦਾਤਮਕ ਭੌਤਕਵਾਦ, ਰੁਮਾਂਸ, ਇਸਤਰੀ, ਰਾਜਨੀਤੀ, ਵਿਚਾਰ ਅਤੇ ਸ਼ਿਲਪ ਇਤਿਆਦ ਨੂੰ ਲੈ ਕੇ ਨਿਬੰਧ ਲਿਖੇ ਗਏ ਹਨ। ਇਹਨਾਂ ਵਿਸ਼ਿਆਂ ਦੇ ਅੰਤਰਗਤ ਜੋ ਕੁਝ ਵੀ ਪ੍ਰਗਤਿਵਾਦੀ ਸਾਹਿਤਕ ਧਾਰਾ ਵਿਚ ਹਾਂ ਪੱਖੀ ਜਾਂ ਨਾਂਹ ਪੱਖੀ ਹੈ ਉਸ ਦੀ ਵਿਸਤ੍ਰਿਤ ਪੁਣਛਾਣ ਕੀਤੀ ਗਈ ਹੈ। ਐਪਰ ਇਹ ਨਿਬੰਧ ਕੋਈ ਵਿਕੋਲਿਤਰੇ ਨਿਬੰਧ ਨਹੀਂ, ਸਗੋਂ ਲੜੀਵਾਰ ਹਨ ਤੇ ਹਰਿਕ ਨਿਬੰਧ ਦਾ ਆਪਣੇ ਅਗਲੇ ਤੇ ਪਿਛਲੇ ਨਿਬੰਧ ਨਾਲ ਪ੍ਰਸੰਗਕ ਸਬੰਧ ਹੈ।

ਲੇਖਕ ਦਾ ਮੱਤ ਹੈ ਕਿ ਪ੍ਰਗਤਿਵਾਦੀ ਸਾਹਿਤਕ ਧਾਰਾ ਭਾਰਤੀ ਸਮਾਜ ਦੇ ਪ੍ਰੀਵਰਤਣ ਕਾਲ ਦੀ ਆਵਸ਼ਕ ਉਪਜ ਸੀ। ਇਹ ਪ੍ਰੀਵਰਤਣ ਪੁਰਾਣੀਆਂ ਰੂੜ੍ਹੀਗਤ ਸਾਮੰਤੀ ਮਾਣਤਾਵਾਂ ਦੇ ਟੁਟਣ ਕਰਕੇ ਆਇਆ ਤੇ ਇਹ ਸੁਤੰਤਰਤਾ ਦੇ ਸੰਗਰਾਮ ਵਿਚ ਇਕ ਮਹਤਵ ਪੂਰਨ ਮੋੜ ਦਾ ਫਲ ਸੀ। ਇਹ ਸਮਾਂ ਸੀ ਜਦੋਂ ਰਾਜਨੀਤੀ ਦੇ ਖੇਤਰ ਵਿਚ ਆਦਰਸ਼ਕ ਸਿਧਾਂਤਕ ਅਧਾਰਾਂ ਦੀ ਥਾਂ ਯਥਾਰਥ-ਵਾਦੀ ਸਿਧਾਂਤ ਲੈ ਰਹੇ ਸਨ। ਸੁਤੰਤਰਤਾ ਸੰਗਰਾਮ ਵਿਚ ਮਿਹਨਤਕਸ਼ ਲੋਕਾਂ ਦੇ ਸਹਿਯੋਗ ਦੀ ਬੁਰਜੁਆਜ਼ੀ ਨੂੰ ਆਵਸ਼ਕਤਾ ਸੀ। ਇਸ ਲਈ ਉਹ ਵੀ ਇਕ ਹੱਦ ਤਕ ਸਮਾਜਵਾਦੀ ਵਿਚਾਰਧਾਰਾ ਦੇ ਪ੍ਰਫੁਲਤ ਹੋਣ ਵਿਚ ਸਹਾਇਕ ਹੁੰਦੀ ਸੀ। ਸਾਡੇ ਪ੍ਰਗਤਿਵਾਦੀ ਲੇਖਕਾਂ ਨੇ ਪੁਰਾਣੇ ਸਮਾਜਕ ਪ੍ਰਬੰਧ ਦੇ ਟੁਟਣ ਨੂੰ ਅਨੁਭਵ ਕੀਤਾ। ਇਹ ਉਹਨਾਂ ਦਾ ਸਾਰਥਕ ਤੇ ਪ੍ਰਗਤਿਵਾਦੀ ਪੱਖ ਸੀ। ਪਰ ਇਹ ਕਮਜ਼ੋਰੀ ਉਹਨਾਂ ਵਿਚ ਰਹੀ ਕਿ ਉਹ ਆਪਣੇ ਵਿਚਾਰ ਨੂੰ ਉਸ ਭਾਂਤ ਆਦਰਸ਼ਵਾਦੀ ਸਿਧਾਂਤ ਤੋਂ ਵਖਰਿਆਕੇ ਯਥਾਰਥਕ ਨਹੀਂ ਬਣਾ ਸਕੇ ਜਿਸ ਹੱਦ ਤਕ ਸਮਾਜ ਵਿਚ ਆ ਰਿਹਾ ਗੁਣਾਤਮਕ ਪ੍ਰੀਵਰਤਣ ਮੰਗ ਕਰਦਾ ਸੀ। ਉਪਰੰਤ ਦੇਸ਼ ਵਿਚ ਸੰਗਠਤ ਰੂਪ ਵਿਚ ਪ੍ਰਗਤਿਵਾਦ ਦਾ ਜਿਨ੍ਹਾਂ ਵਿਅਕਤੀਆਂ ਅੰਦੋਲਨ ਚਲਾਇਆ ਉਹ ਆਪਣੀ ਸਾਂਸਕ੍ਰਿਤਕ ਪ੍ਰੰਪਰਾ ਤੋਂ ਉਕਾ ਹੀ ਅਣਜਾਣ ਸਨ। ਇੰਗਲੈਂਡ ਵਿਚ ਬੈਠਕੇ ਮਾਰਕਸਵਾਦੀ ਵਿਚਾਰਧਾਰਾ ਅਧੀਨ ਉਹਨਾਂ ਉਥੋਂ ਹੀ ਮੈਨੀਫੈਸਟੋ ਜਾਰੀ ਕਰ ਦਿਤੇ ਸਨ। ਦੇਸ਼ ਦੀ ਸਥਿਤੀ ਕੀ ਹੈ, ਉਸ ਨੂੰ ਕਿਹੋ ਜਿਹੇ ਸਾਹਿਤ ਦੀ ਲੋੜ ਹੈ, ਇਹ ਜਾਨਣ ਲਈ ਉਹਨਾਂ ਕੋਈ ਯਤਨ ਨਹੀਂ ਕੀਤੇ। ਮਾਰਕਸਵਾਦ ਦਾ ਪੁਸਤਕੀ ਗਿਆਨ ਪਰਾਪਤ ਕਰ ਲੈਣਾ ਕਿਉਂ ਜੁ ਹੋਰ ਗੱਲ ਹੈ ਤੇ ਉਸ ਨੂੰ ਦੇਸ਼ ਤੇ ਸਮਾਜ ਦੀ ਪ੍ਰਸਥਿਤੀ ਅਨੁ-ਸਾਰ ਲਾਗੂ ਕਰ ਸਕਣਾ ਹੋਰ, ਇਸ ਲਈ ਉਹ ਪ੍ਰਸਥਿਤੀ ਨੂੰ ਨਾ ਸਮਝਣ ਕਰਕੇ ਆਪਣੇ ਅਮਲ

ਵਿਚ ਨਾਕਾਮ ਰਹੇ । ਉਹਨਾਂ ਪਛਮੀ ਦੇਸ਼ਾਂ ਦੀ ਅਵਸਥਾ ਨੂੰ ਸਾਹਮਣੇ ਰਖਕੇ ਅੰਦੋਲਨ ਅਰੰਭਿਆ ਅਤੇ ਆਪਣੇ ਦੇਸ਼ ਦੇ ਸਾਰੇ ਸਾਂਸਕ੍ਰਿਤਕ ਵਿਰਸੇ ਦਾ ਉਕਾ ਹੀ ਤਿਆਗ ਕੀਤਾ । ਉਹਨਾਂ ਦੀ ਦ੍ਰਿਸ਼ਟੀ ਵਿਚ ਆਪਣੇ ਸਾਰੇ ਪਿਛੋਕੜ ਨੂੰ ਰੱਦ ਕਰਨਾ ਹੀ ਪ੍ਰਗਤਿਸ਼ੀਲਤਾ ਸੀ । ਨਿਸਚੇ ਹੀ ਇਹ ਪ੍ਰਵਿਰਤੀ ਨਾਕਾਰਾਤਮਕ ਸੀ ਤੇ ਇਸ ਨੂੰ ਪ੍ਰਗਤਿਵਾਦ ਦਾ ਨਾਉਂ ਦੇਣਾ ਵੀ ਗਲਤ ਹੈ । ਆਪਣੇ ਸਾਂਸਕ੍ਰਿਤਕ ਵਿਰਸੇ ਨਾਲੋਂ ਟੁਟੇ ਹੋਣ ਕਰਕੇ ਉਹਨਾਂ ਪਛਮ ਦੇ ਨਿਘਾਰ ਨੂੰ ਗਏ ਵਿਚਾਰ ਪ੍ਰਬੰਧ ਦਾ ਪਰਭਾਵ ਕਬੂਲਿਆ । ਫਲ ਸਰੂਪ ਉਹ ਪ੍ਰਕ੍ਰਿਤੀਵਾਦ ਤੇ ਨੰਗੇਜਵਾਦ ਦਾ ਪ੍ਰਗਤਿਵਾਦ ਨਾਲੋਂ ਨਿਖੇੜ ਨਹੀਂ ਕਰ ਸਕੇ । ਉਹ ਵੀ ਫਰਾਇਡ ਦੇ ਅਵਚੇਤਨ ਕਰਮ ਦੇ ਸਿਧਾਂਤ ਦੇ ਅਨੁਆਈ ਹੋਕੇ ਉਸ ਅਧਾਰ ਉਪਰ ਆਪਣੇ ਸਾਹਿਤ ਵਿਚ ਮਨੋਵਿਗਿਆਨਕ ਵਿਸ਼ਲੇਸ਼ਨ ਕਰਦੇ ਸਨ ।

ਇਹ ਲੇਖਕ ਬਹੁਤਾ ਕਰਕੇ ਉਚੇਰੇ ਮਧ ਵਰਗ ਵਿਚੋਂ ਆਏ ਸਨ । ਇਸੇ ਲਈ ਇਹਨਾਂ ਆਪਣੇ ਸ਼ਰੇਣਿਕ ਸੰਸਕਾਰਾਂ ਨੂੰ ਪੂਰੀ ਤਰ੍ਹਾਂ ਛੱਡੇ ਬਗੈਰ ਮਿਹਨਤਕਸ਼ ਸ਼ਰੇਣੀਆਂ ਨਾਲ ਉਪ-ਭਾਵਕ ਜਿਹੀ ਸਾਂਝ ਪਾਈ । ਮਜ਼ਦੂਰ ਕਿਸਾਨ ਦੇ ਹਿਤ ਵਿਚ ਅਤੇ ਕੌਮੀ ਕੌਮਾਂਤਰੀ ਘਟਨਾਵਾਂ ਬਾਰੇ, ਬਿਨਾਂ ਉਹਨਾਂ ਦੇ ਤੱਤ ਤਕ ਪਹੁੰਚਿਆਂ, ਕਵਿਤਾ ਕਹਾਣੀ ਲਿਖ ਦੇਣਾ ਇਕ ਫੈਸ਼ਨ ਸੀ । ਇਸ ਲਈ ਇਹ ਸਾਰਾ ਸਾਹਿਤ ਇਕ ਖੋਤਲੀ ਨਾਅਰੇਬਾਜ਼ੀ ਦਾ ਸ਼ਿਕਾਰ ਹੋ ਗਿਆ ਤੇ ਨਾਲ ਹੀ ਸ਼ਿਕਾਰ ਹੋ ਗਈ ਲੇਖਕ ਦੀ ਕਲਾ ਕੌਸ਼ਲਤਾ । ਸੁਤੰਤਰਤਾ ਦੀ ਪਰਾਪਤੀ ਤੋਂ ਪਿਛੋਂ ਮਧ ਸ਼ਰੇਣੀ ਨੂੰ ਪ੍ਰਫੁਲਤਾ ਦੇ ਕਾਫੀ ਮੌਕੇ ਮਿਲੇ ਤਾਂ ਇਸ ਸ਼ਰੇਣੀ ਦੇ ਬਹੁਤ ਸਾਰੇ ਲੇਖਕ ਜੋ ਫੈਸ਼ਨ ਵਜੋਂ ਪ੍ਰਗਤਿਵਾਦੀ ਬਣੇ ਸਨ, ਛੇਤੀ ਹੀ ਆਪਣੀ ਅਸਲ ਥਾਂ ਉਪਰ ਜਾ ਪਹੁੰਚੇ ਤੇ ਉਹਨਾਂ ਨੇ ਸਪਸ਼ਟ ਰੂਪ ਵਿਚ ਪ੍ਰਯੋਗਵਾਦ ਤੇ ਅਸਤਿਤਵਵਾਦ ਆਦਿ ਪ੍ਰਤਿਗਾਮੀ ਵਿਚਾਰਧਾਰਾ ਨੂੰ ਅਪਨਾ ਲਿਆ ।

ਰਹਿਬਰ ਵਲੋਂ ਪ੍ਰਗਤਿਵਾਦੀ ਲੇਖਕਾਂ ਦੀ ਤਿੱਖੀ ਅਲੋਚਨਾ ਕਰਨ ਦਾ ਇਹ ਭਾਵ ਨਹੀਂ ਕਿ ਉਹ ਪ੍ਰਗਤਿਵਾਦੀ ਸਾਹਿਤ ਨੂੰ ਛਟਿਆਉਂਦਾ ਹੈ ਜਾਂ ਉਸ ਦੀ ਮਹੱਤਤਾ ਸਵੀਕਾਰ ਨਹੀਂ ਕਰਦਾ । ਸਗੋਂ ਉਹ ਤਾਂ ਪ੍ਰਗਤਿਵਾਦ ਦਾ ਸ਼ੈਦਾਈ ਹੈ । ਉਸ ਦਾ ਵਿਸ਼ਵਾਸ਼ ਹੈ, ਕਿ ਪ੍ਰਗਤਿਵਾਦੀ ਸਾਹਿੱਤਕ ਧਾਰਾ ਹੀ ਇਕੋ ਇਕ ਉਸਾਰੂ ਤੇ ਨਰੋਈ ਸਾਹਿੱਤਕ ਧਾਰਾ ਹੈ । ਇਹ ਆਪਣੀ ਉਤਪਤੀ ਸਮੇਂ ਵੀ ਇਕ ਇਤਿਹਾਸਕ ਅਵਸ਼ੱਕਤਾ ਸੀ ਤੇ ਅਜ ਵੀ ਇਸ ਦੀ ਉਨੀ ਹੀ ਲੋੜ ਹੈ । ਇਤਰਾਜ਼ ਹੈ ਤਾਂ ਕੇਵਲ ਇਹ ਕਿ ਉਹ ਬਹੁਤ ਕੁਝ ਜਿਸ ਨੂੰ ਪ੍ਰਗਤਿਵਾਦ ਵਜੋਂ ਪਰਵਾਨ ਕੀਤਾ ਗਿਆ ਹੈ, ਪ੍ਰਗਤਿਵਾਦ ਨਹੀਂ । ਲੋੜ ਹੈ ਕਿ ਜੋ ਕੁਝ ਪ੍ਰਗਤਿਵਾਦੀ ਨਹੀਂ, ਉਸ ਬਾਰੇ ਛੇਤੀ ਸਪਸ਼ਟ ਹੋਇਆ ਜਾਵੇ । ਪ੍ਰਗਤਿਵਾਦੀ ਧਾਰਾ ਦੀ ਤਿੱਖੀ ਆਲੋਚਨਾ ਦਾ ਮੰਤਵ ਦ੍ਰਿਸ਼ਟੀ ਅਤੇ ਕਲਾ ਪਖੋਂ ਸਭ ਪ੍ਰਕਾਰ ਦੀਆਂ ਤਰੁਟੀਆਂ ਨੂੰ ਦੂਰ ਕਰਨਾ ਹੈ । ਪਿਛਲੇ ਸਮੇਂ ਵਿਚ ਮਹਿਜ਼ ਕੌਮੀ ਸੁਤੰਤਰਤਾ ਦੇ ਸਮਰਥਕ ਹੋਣ ਤੇ ਸਮੇਂ ਦੇ ਸਮਾਜ ਦਾ ਵਿਰੋਧ ਕਰਨ ਨਾਲ ਹੀ ਸਾਹਿਤਕਾਰ ਆਪਣੇ ਉਪਰ ਪ੍ਰਗਤਿਵਾਦੀ ਹੋਣ ਦਾ ਲੇਬਲ ਲਾ ਸਕਦੇ ਸਨ । ਪ੍ਰਗਤਿਵਾਦੀ ਲੇਖਕ ਤੋਂ ਏਨੀ ਥੋੜੀ ਮੰਗ ਇਸ ਧਾਰਾ ਨੂੰ ਕੁਝ ਜ਼ਿਆਦਾ ਹੀ ਸਸਤੇ ਭਾਅ ਵੇਚਣ ਦੇ ਤੁਲ ਸੀ । ਰਾਜਨੀਤੀ ਦੇ ਖੇਤਰ ਵਿਚ ਸਾਡੀ ਕੌਮੀ ਸੁਤੰਤਰਤਾ ਦਾ ਸਮਰਥਨ ਕਰਨ ਵਾਲੇ ਅੱਤ ਦੇ ਪਿਛੇ ਖਿਚੂ ਬੁਰਜੂਆ ਲੋਕ ਵੀ ਸਨ । ਉਹ ਸਦਾ ਸਿਧਾਂਤਕ ਪੱਖ ਤੋਂ ਪ੍ਰਤਿਗਾਮੀ ਰਹੇ । ਉਹਨਾਂ ਦੇ ਪ੍ਰਤਿਗਾਮੀ ਚਿਹਰੇ ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਬੜੀ ਤੇਜ਼ੀ ਨਾਲ ਉਘੜੇ ਵੀ ਹਨ । ਰਾਜਨੀਤੀ ਵਾਂਗ

ਸਾਹਿਤ ਵਿਚ ਵੀ ਇਸੇ ਤਰ੍ਹਾਂ ਦਿੱਖ ਦੇ ਪ੍ਰਗਤਿਵਾਦੀ ਤੇ ਤੱਤ ਦੇ ਪ੍ਰਤਿਗਾਮੀ ਸਾਹਿਤਕਾਰਾਂ ਦੀ ਘਾਟ ਨਹੀਂ। ਇਸੇ ਪਰਕਾਰ ਸਮਾਜ ਦਾ ਵਿਰੋਧ ਕਰਨਾ ਵੀ ਪ੍ਰਗਤਿਵਾਦੀ ਹੋਣ ਦੀ ਗਾਰੰਟੀ ਨਹੀਂ। ਮਾਰਕਸਵਾਦੀ ਵਿਚਾਰਧਾਰਾ ਦੇ ਅਨੁਆਈ ਇਕ ਸਿਰਜਣਾਤਮਕ ਪ੍ਰਕ੍ਰਿਆ ਦੇ ਸਮਰਥਕ ਹਨ। ਉਹ ਪੁਰਾਣੇ ਸਮਾਜ ਦਾ ਵਿਰੋਧ ਕਰਦੇ ਹਨ ਤੇ ਉਸਦੀ ਥਾਂ ਨਵਾਂ ਸਮਾਜ ਵੀ ਉਸਾਰਨਾ ਲੋੜਦੇ ਹਨ–ਪਰ ਇਸ ਸਭ ਕੁਝ ਦੇ ਬਾਵਜੂਦ ਉਹ ਪਿਛਲੇ ਸਮਾਜ ਵਿਚ ਜੋ ਕੁਝ ਚੰਗਾ ਹੈ, ਉਸ ਉਪਰ ਲੀਕ ਫੇਰਨ ਵਿਚ ਵਿਸ਼ਵਾਸ਼ ਨਹੀਂ ਰਖਦੇ। ਸਮਾਜ ਦਾ ਵਿਰੋਧ ਤਾਂ ਨਾਕਾਰਾਤਮਕ ਵਿਅਕਤੀ ਅਥਵਾ ਗੁੰਡੇ ਤੇ ਬਦਮਾਸ਼ ਵੀ ਕਰਦੇ ਹਨ। ਨਿਸਚੇ ਹੀ ਇਹ ਨਾਂਹ-ਪੱਖੀ ਵਿਅਕਤੀ ਪ੍ਰਗਤਿਵਾਦ ਦੇ ਥੰਮ ਨਹੀਂ ਹੋ ਸਕਦੇ।

ਮਾਰਕਸਵਾਦ ਅਥਵਾ ਦਵੰਦਾਤਮਕ ਭੌਤਕਵਾਦ ਤੋਂ ਬਿਨਾਂ ਪ੍ਰਗਤਿਵਾਦ ਦਾ ਹੋਰ ਕੋਈ ਸਿਧਾਂਤਕ ਅਧਾਰ ਨਹੀਂ ਹੋ ਸਕਦਾ। ਇਸ ਲਈ ਸੁਧਾਰਵਾਦ, ਜਿਸਦਾ ਸਿਧਾਂਤਕ ਆਧਾਰ ਆਦਰਸ਼ਵਾਦ ਹੁੰਦਾ ਹੈ, ਨੂੰ ਉਤਸ਼ਾਹਤ ਕਰਨਾ ਵੀ ਪ੍ਰਗਤਿਵਾਦ ਬਾਰੇ ਭਰਮਾਂ ਦਾ ਹੀ ਫਲ ਹੈ। ਸੁਤੰਤਰਤਾ ਤੋਂ ਪਹਿਲਾਂ ਸ਼ਰੇਣੀਆਂ ਦੀ ਵੰਡ ਉੱਨੀ ਤਿੱਖੀ ਨਹੀਂ ਸੀ। ਉਂਝ ਵੀ ਉਦੋਂ ਮਿਹਨਤਕਸ਼ ਜਨਤਾ ਆਪਣੇ ਕਰਮ ਤੇ ਅਧਿਕਾਰ ਬਾਰੇ ਏਨੀ ਚੇਤੰਨ ਨਹੀਂ ਸੀ। ਇਸ ਲਈ ਸ਼ਰੇਣਿਕ ਸਮਝੌਤੇ ਤੇ ਆਚਰਣ ਦੀ ਸ਼ੁਧਤਾ ਦੇ ਸੁਧਾਰਵਾਦੀ ਵਿਚਾਰਾਂ ਦੇ ਪ੍ਰਗਟਾ ਦੀ ਗੁੰਜਾਇਸ਼ ਸੀ। ਪਰ ਸੁਤੰਤਰਤਾ ਤੋਂ ਪਿਛੋਂ ਦੇਸ਼ ਵਿਚ ਪੂੰਜਵਾਦੀ ਕੀਮਤਾਂ ਦੇ ਬੇਰੋਕ ਵਿਕਾਸ਼ ਕਾਰਨ ਹੁਣ ਸਥਿਤੀ ਪਹਿਲਾਂ ਵਾਂਗ ਅਸਪਸ਼ਟ ਨਹੀਂ ਰਹੀ। ਹੁਣ ਜ਼ਮਾਤੀ ਵਖਰੇਵੇਂ ਆਪਣੀ ਪੂਰੀ ਤੀਖਣਤਾ ਨਾਲ ਉਜਾਗਰ ਹੋ ਰਹੇ ਹਨ। ਬਹੁਤ ਸਾਰੇ ਪ੍ਰਗਤਿਵਾਦੀਆਂ ਦੇ ਆਪਣੇ ਰਾਹ ਤਿਆਗਣ ਦਾ ਵੀ ਇਹੀ ਕਾਰਨ ਹੈ। ਕਿਉਂ ਜੁ ਦੇਸ਼ ਦੇ ਨਵੇਂ ਜਮਾਤੀ ਗਠਬੰਧਨ ਵਿਚ ਉਹਨਾਂ ਦੀਆਂ ਵਿਅਕਤੀਵਾਦੀ ਭਾਵਨਾਵਾਂ ਤ੍ਰਿਪਤ ਹੋਈਆਂ ਤੇ ਮੱਧ ਵਰਗੀ ਸੰਸਕਾਰਾਂ ਵੱਸ ਉਹ ਝਟ ਹੀ ਆਪਣਾ ਰਾਹ ਛਡ ਗਏ।

ਸਿਧ ਹੈ ਕਿ ਉਹ ਸਾਰੇ ਸਾਹਿੱਤਕਾਰ ਜੋ ਸ਼ਰੇਣਿਕ ਦ੍ਰਿਸ਼ਟੀ ਤੋਂ ਆਪਣੇ ਆਪ ਨੂੰ ਪੂੰਜੀਵਾਦ ਤੇ ਉਸਦੀ ਵਿਚਾਰਧਾਰਾ ਨਾਲੋਂ ਵੱਖ ਨਹੀਂ ਕਰਦੇ ਤੇ ਉਸ ਨਾਲ ਚਿਮਟਕੇ ਰਹਿੰਦੇ ਹਨ, ਉਹ ਹੁਣ ਪ੍ਰਗਤਿਵਾਦ ਦਾ ਮੁਖੌਟਾ ਨਹੀਂ ਚੜ੍ਹਾ ਸਕਣਗੇ। ਇਸ ਪਰਕਾਰ ਹੁਣ ਪ੍ਰਗਤਿਵਾਦ ਦੀ ਪਹਿਲੀ ਲਕੀਰ ਤੋਂ ਕੁਝ ਲੇਖਕ ਕਈ ਕਦਮ ਪਿਛੇ ਹਟ ਜਾਣਗੇ ਤੇ ਬਾਕੀਆਂ ਨੂੰ ਦੋ ਕਦਮ ਅੱਗੇ ਜਾਣਾ ਪਵੇਗਾ। ਅੱਗੇ ਜਾਣ ਵਾਲੇ ਇਹ ਲੇਖਕ ਹੀ ਪ੍ਰਗਤਿਵਾਦੀ ਹੋਣਗੇ। ਪਹਿਲਾਂ ਵਾਲੀ ਲਕੀਰ ਉਪਰ ਅੱਜ ਖੜੋ ਸਕਣਾ ਨਾ ਸੰਭਵ ਹੈ ਤੇ ਨਾ ਹੀ ਇਸਦੀ ਆਵਸ਼ਕਤਾ ਹੈ। ਪਹਿਲੀ ਲਕੀਰ ਆਪਣੇ ਵਿਚ ਬਹੁਤ ਕੁਝ ਨੂੰ ਰਲਗੱਡ ਕਰ ਚੁਕੀ ਹੈ।

ਇਸ ਵਿਵਰਣ ਦੀ ਦ੍ਰਿਸ਼ਟੀ ਤੋਂ ਪ੍ਰਗਤਿਵਾਦੀ ਲਹਿਰ ਦਾ ਵਿਗਠਨ ਕੋਈ ਅਜਿਹੀ ਘਟਨਾ ਨਹੀਂ ਜਿਸ ਉਪਰ ਨਰਾਸ ਹੋਇਆ ਜਾਵੇ, ਪ੍ਰਗਤਿਵਾਦ ਨੂੰ ਉਸਦੀਆਂ ਅਸੰਗਤੀਆਂ ਤੋਂ ਮੁਕਤ ਕਰਾਉਣ ਲਈ ਇਹ ਵਿਗਠਨ ਵੀ ਇਕ ਇਤਿਹਾਸਕ ਆਵਸ਼ਕਤਾ ਸੀ। ਵਾਸਤਵ ਵਿਚ ਪ੍ਰਗਤਿਵਾਦ ਦੇ ਵਿਕਾਸ ਵਿਚ ਇਹ ਇਕ ਗੁਣਾਤਮਕ ਪ੍ਰੀਵਰਤਣ ਹੈ ਤੇ ਇਸ ਪ੍ਰੀਵਰਤਣ ਦੇ ਸਿੱਟੇ ਨਿਸਚੇ ਹੀ ਸਾਰਥਕ ਹੋਣਗੇ।

———

# ਸ਼ਿਵ ਦੀ ਲੂਣਾ

ਸੁਰਿੰਦਰ ਗਿੱਲ

ਸ਼ਿਵ ਕੁਮਾਰ ਨੇ ਆਪਣੇ ਮਹਾਂ ਕਾਵਿ★ ਦਾ ਵਿਸ਼ਾ ਰਾਜਾ ਸ਼ਾਹੀ ਦੇ ਰੁਮਾਂਸਿਕ ਦੁਖਾਂਤ ਪੂਰਨ ਭਗਤ ਦੀ ਕਥਾ ਨੂੰ ਚੁਣਿਆ ਹੈ। ਕੁਝ ਪਾਤਰ ਕਾਦਰਯਾਰ ਦੇ ਕਿੱਸੇ ਵਾਲੇ ਹਨ ਤੇ ਕੁਝ ਕਲਪਿਤ ।

ਮਹਾਂ ਕਾਵਿ ਦਾ ਆਦਿ ਸੂਤਰਧਾਰ ਤੇ ਨਟੀ ਦੀ ਆਪਸੀ ਵਾਰਤਾਲਾਪ ਨਾਲ ਆਰੰਭ ਹੁੰਦਾ ਹੈ ਜਿਸ ਵਿਚ ਚੰਬੇ ਦੀ ਪ੍ਰਕ੍ਰਿਤੀ ਦਾ ਅਤਿ ਸੁੰਦਰ ਵਰਣਨ ਹੈ। ਸਰਘੀ ਵੇਲੇ ਉਹਨਾਂ ਨੂੰ ਚੰਬਿਆਲਣਾਂ ਮਿਲਦੀਆਂ ਹਨ ਅਤੇ ਚੰਬੇ ਦੇ ਰਾਜੇ ਵਰਮਨ ਦੀ ਸਾਲਗਿਰ੍ਹਾ ਬਾਰੇ ਦਸਦੀਆਂ ਹਨ। ਜਨਮ ਦਿਵਸ ਦੇ ਉਤਸਵ ਵਿਚ ਵਰਮਨ ਦਾ ਮਿੱਤਰ ਸਿਆਲਕੋਟ ਦਾ ਰਾਜਾ ਸਲਵਾਨ ਵੀ ਆਇਆ ਹੋਇਆ ਹੈ। ਸਲਵਾਨ ਬਾਰੂ ਨਾਮੀ ਇਕ ਸ਼ੂਦਰ ਦੀ ਧੀ ਲੂਣਾ ਉਤੇ ਮੋਹਿਤ ਹੋ ਜਾਂਦਾ ਹੈ। ਉਸ ਨਾਲ ਵਿਆਹ ਕਰਵਾ ਲੈਂਦਾ ਹੈ ।

ਲੂਣਾ ਦੇ ਸਿਆਲਕੋਟ ਪਹੁੰਚਣ ਤੋਂ ਕੁਝ ਮਹੀਨੇ ਪਿਛੋਂ ਪੂਰਨ ਨੂੰ ਭੋਰੇ ਵਿਚੋਂ ਬਾਹਰ ਕਢਿਆ ਜਾਂਦਾ ਹੈ। ਪੂਰਨ ਕੁਝ ਦਿਨਾਂ ਲਈ ਲੂਣਾ ਦੇ ਮਹਿਲਾਂ ਵਿਚ ਠਹਿਰਦਾ ਹੈ। ਮਲਹਾਰ ਦੀ ਰੁੱਤੇ ਇਕ ਦਿਨ ਦੁਧੀਆ ਕਪੜਿਆਂ ਵਿਚ ਭਿਜਿਆ ਪੂਰਨ ਲੂਣਾ ਪਾਸ ਆਉਂਦਾ ਹੈ ਤਾਂ ਲੂਣਾ ਉਸ ਨੂੰ ਇੰਦਰ ਤੇ ਐਂਦਰ ਦੀ ਪਰੇਮ ਕਥਾ ਸੁਣਾਕੇ ਉਸ ਨੂੰ ਆਪਣੀ ਐਂਦਰ ਪਛਾਣ ਲੈਣ ਦਾ ਸੰਕੇਤ ਕਰਦੀ ਹੈ। ਪੂਰਨ ਨੂੰ ਇਹ ਪਰਵਾਨ ਨਹੀਂ । ਉਹ ਮਹਿਲਾਂ ਵਿਚੋਂ ਚਲਾ

---

★ਲੂਣਾ (ਮਹਾਂ ਕਾਵਿ)
ਛਪਾਈ ਤੇ ਗੈਟਅੱਪ ਅੱਤ ਸੁੰਦਰ
ਪੱਨੇ 200—ਕੀਮਤ 18 ਰੁਪਏ
ਪ੍ਰਕਾਸ਼ਕ–ਸਿੰਘ ਸਨ੍ਹ ਪਰੋਡਕਸ਼ਨ, ਮੰਡੀ ਰੋਡ, ਜਲੰਧਰ

ਜਾਂਦਾ ਹੈ । ਆਖਰੀ ਵਾਰ ਲੂਣਾ ਦੇ ਨਾਮ ਲਿਖੀ ਪੂਰਨ ਦੀ ਪਾਤੀ ਸਲਵਾਨ ਪੜ੍ਹਦਾ ਹੈ ਤਾਂ ਲੂਣਾ ਤੇ ਕਰੋਪਿਤ ਹੋ ਜਾਂਦਾ ਹੈ । ਪਰ ਲੂਣਾ ਸਾਰਾ ਦੋਸ਼ ਪੂਰਨ ਸਿਰ ਥੱਪ ਦੇਂਦੀ ਹੈ। ਸਲਵਾਨ ਦੇ ਹੁਕਮ ਨਾਲ ਪੂਰਨ ਨੂੰ ਫੜਕੇ ਜਲਾਦਾਂ ਵਲੋਂ ਉਹਦੇ ਹੱਥ ਪੈਰ ਵੱਢ ਦਿਤੇ ਜਾਂਦੇ ਹਨ।

ਇਛਰਾਂ ਬੇਹੋਸ਼ ਹੋਕੇ ਡਿਗ ਪੈਂਦੀ ਹੈ । ਪੂਰਨ ਦੀ ਤੜਪਦੀ ਲੋਥ ਵਲ ਸਲਵਾਨ ਪਿੱਠ ਕਰਕੇ ਖਲੋਤਾ ਹੈ । ਲੂਣਾ ਪੂਰਨ ਦੀ ਲੋਥ ਦੇ ਸਰ੍ਹਾਣੇ ਬੈਠੀ ਮੂੰਹ ਤੇ ਹੱਥ ਰੱਖੀ ਰੋਈ ਜਾਂਦੀ ਹੈ ।

ਇਸ ਮਹਾਂ ਕਾਵਿ ਦੀ ਨਾਇਕਾ ਲੂਣਾ ਰਾਣੀ ਨਹੀਂ । ਉਹ ਇਕ ਸ਼ੂਦਰ ਦੀ ਧੀ ਇਕ ਅਤਿ ਸੁਹਣੀ ਅੱਗ ਦੀ ਨਾਲ ਵਰਗੀ ਕੁੜੀ ਹੈ । ਉਸਦੀ ਸੁੰਦਰਤਾ ਹੀ ਉਸਦੀ ਦੁਸ਼ਮਣ ਬਣ ਜਾਂਦੀ ਹੈ ਅਤੇ ਉਸ ਨੂੰ ਆਪਣੇ ਪਿਤਾ ਦੇ ਹਾਣੀ ਸਲਵਾਨ ਦੀ ਪਤਨੀ ਬਣਨਾ ਪੈਂਦਾ ਹੈ । ਆਪਣੇ ਹਾਣੀ ਪੂਰਨ ਤੋਂ ਪਿਆਰ ਮੰਗਦੀ ਹੈ ਤਾਂ ਠੁਕਰਾਈ ਜਾਂਦੀ ਹੈ । ਇਹ ਦੋ ਸੱਟਾਂ ਉਸ ਵਿਚਲੀ ਇਸਤਰੀ ਦੀ ਬਦਲੇ ਦੀ ਅਗਨੀ ਨੂੰ ਭੜਕਾ ਦੇਂਦੀਆਂ ਹਨ ਤੇ ਉਹ ਪੂਰਨ ਉਪਰ ਇਲਜ਼ਾਮ ਲਗਾਕੇ ਉਸ ਨੂੰ ਮਰਵਾ ਦਿੰਦੀ ਹੈ । ਈਰਾ ਨਾਲ ਆਪਣੇ ਸੰਬਾਦ ਅਨੁਸਾਰ ਉਹ ਅਜੇਹਾ ਇਸ ਲਈ ਕਰਦੀ ਹੈ ਕਿ ਪੂਰਨ ਸਦਾ ਸਦਾ ਲਈ ਅਮਰ ਹੋ ਜਾਵੇ, ਲੋਕ ਲੂਣਾ ਨੂੰ ਗਾਹਲਾਂ ਦੇਣ ਤਾਕਿ ਅਗੇ ਤੋਂ ਕਿਸੇ ਲੂਣਾ ਵਰਗੀ ਕੁੜੀ ਨੂੰ ਕਿਸੇ ਸਲਵਾਨ ਨਾਲ ਨਾ ਵਿਆਹਿਆ ਜਾਵੇ । ਲੂਣਾ ਅਵੱਸ਼ ਹਮਦਰਦੀ ਦੀ ਪਾਤਰ ਹੈ । ਸ਼ਿਵ ਕੁਮਾਰ ਨੇ ਆਪਣੇ ਦਿਲ ਦੀਆਂ ਤਹਿਆਂ ਵਿਚੋਂ ਹਮਦਰਦੀ ਦੇ ਫੇਹੇ ਲਾਕੇ ਫੂਕਾਂ ਮਾਰੀਆਂ ਤੇ ਉਸਦੀ ਪੀੜ ਨੂੰ ਹਰਨ ਦਾ ਯਤਨ ਕੀਤਾ ਹੈ । ਪਰ ਪੂਰਨ ਦੀ ਮੌਤ ਦਾ ਗ਼ਮ ਕਿਸੇ ਬੋਝ ਵਾਂਗ ਪਾਠਕ ਦੇ ਮਨ ਵਿਚ ਸਮਾ ਜਾਂਦਾ ਹੈ । ਇਕ ਬਹੁਤ ਭਾਰੀ ਅਨੱਰਥ ਹੋ ਗਿਆ ਜਾਪਦਾ ਹੈ ।

ਇਸ ਦੁਖਾਂਤ ਦੀ ਪਾਤਰ ਇਛਰਾਂ ਇਕ ਨਿਰਬਲ ਪਾਤਰ ਦੇ ਰੂਪ ਵਿਚ ਪੇਸ਼ ਹੁੰਦੀ ਹੈ । ਪੂਰਨ ਵਰਗੇ ਪੁਤਰ ਨੂੰ ਜਨਮ ਦੇਣ ਤੋਂ ਪਿਛੋਂ ਵੀ ਉਸ ਨੂੰ ਘਟੀਆਪਨ ਦਾ ਅਹਿਸਾਸ ਜਿਉਂ ਦਾ ਤਿਉਂ ਰਹਿੰਦਾ ਹੈ । ਸਲਵਾਨ ਦੇ ਲੂਣਾ ਨੂੰ ਵਰ ਲੈਣ ਦੀ ਖਬਰ ਸੁਣਕੇ ਉਹ ਉਦੈਪੁਰ ਆਪਣੇ ਪਿਤਾ ਰਾਜਾ ਚੰਧਲ ਪਾਸ ਚਲੀ ਜਾਂਦੀ ਹੈ । ਰਾਣੀ ਇਛਰਾਂ ਤੋਂ ਏਸ ਤਰ੍ਹਾਂ ਕਰਵਾਉਣਾ ਰਾਜਾਸ਼ਾਹੀ ਪਰਬੰਧ ਵਿਚ ਇਸਤਰੀ ਦੀ ਦਸ਼ਾ ਦੇ ਅਨੁਕੂਲ ਨਹੀਂ । ਕਿਸੇ ਵੀ ਰਾਜੇ ਦੇ ਦੂਸਰਾ ਜਾਂ ਤੀਸਰਾ ਵਿਆਹ ਕਰਵਾ ਲੈਣ ਉਤੇ ਪਹਿਲੀਆਂ ਇਸਤਰੀਆਂ ਜਾਂ ਰਾਣੀਆਂ ਆਪਣੇ ਪੇਕੇ ਘਰ ਨਹੀਂ ਸਨ ਮੁੜ ਜਾਂਦੀਆਂ ।

ਪੂਰਨ ਨੂੰ ਕਤਲ ਕਰਵਾਏ ਜਾਣ ਦੀ ਸੰਭਾਵਨਾ ਦੀ ਸੋਅ ਮਿਲਦਿਆਂ ਉਹ ਸਿਆਲਕੋਟ ਭਰੇ ਪੰਡਾਲ ਵਿਚ ਆਉਂਦੀ ਤਾਂ ਹੈ ਪਰ ਰਾਣੀਆਂ ਵਾਂਗਰ ਨਹੀਂ ਵਿਚਾਰੀਆਂ ਵਾਂਗਰ । 'ਲੂਣਾ' ਦੀ ਇਛਰਾਂ ਸੰਤ ਸਿੰਘ ਸੇਖੋਂ ਦੇ ਨਾਟਕ 'ਵਾਰਸ' ਦੀ ਭਾਗਭਰੀ ਨਾਲੋਂ ਬਿਲਕੁਲ ਵਿਪਰੀਤ ਰੂਪ ਵਿਚ ਪੇਸ਼ ਕੀਤੀ ਗਈ ਹੈ । ਵਾਰਸ ਦੀ ਭਾਗਭਰੀ ਆਪਣੇ ਪਤੀ ਫੌਜਦਾਰ ਨਾਲ ਤਾਂ ਨਰਮੀ ਨਾਲ ਬੋਲਦੀ ਹੈ ਪਰ ਉਸਦੇ ਸਾਹਮਣੇ ਹੀ ਵਾਰਸ ਵਲ ਵਧਦੇ ਸਿਪਾਹੀਆਂ ਨੂੰ ਸ਼ੇਰਨੀਆਂ ਵਾਂਗ ਧਮਕੀਆਂ ਦਿੰਦੀ ਹੈ ਕਿਉਂਕਿ ਉਹ ਉਹਨਾਂ ਦੇ ਸਰਦਾਰ ਫੌਜਦਾਰ ਦੀ ਬੇਗਮ ਹੈ ਤੇ ਉਹ ਉਸਦੇ ਸਿਪਾਹੀ । ਪਰ ਇਛਰਾਂ ਇਕ ਵਿਚਾਰੀ ਗਊਬੜੀ ਦੇ ਰੂਪ ਵਿਚ ਚਿਤਰੀ ਗਈ ਹੈ ।

ਲੂਣਾ ਦਾ ਚਰਿੱਤਰ ਕਾਫੀ ਹੱਦ ਤਕ ਯਥਾਰਥਵਾਦੀ ਢੰਗ ਨਾਲ ਹੀ ਉਲੀਕਿਆ

ਗਿਆ ਹੈ । ਜਵਾਨ ਕੁਆਰੀ ਕੁੜੀ, ਪਤਨੀ, ਪ੍ਰੇਮਿਕਾ, ਕਾਮਨੀ ਤੇ ਪਿਆਰ ਦੀ ਠੁਕਰਾਈ ਰੋਹ ਵਿਚ ਆਈ ਇਸਤਰੀ ਦੇ ਵਖ ਵਖ ਰੂਪਾਂ ਵਿਚ ਉਸਦਾ ਪਾਤਰ ਚਿਤਰਨ ਪੂਰਨ ਭਾਂਤ ਮਨੋਵਿਗਿਆਨਕ ਹੈ। ਲੂਣਾ ਭਾਈ ਵੀਰ ਸਿੰਘ ਦੇ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਦੀ ਨਾਇਕਾ ਰਾਣੀ ਰਾਜ ਕੌਰ ਵਾਂਗ ਕੋਈ ਆਦਰਸ਼ਕ ਤੇ 'ਟਾਈਪ' ਨਾਇਕਾ ਨਹੀਂ । ਪੂਰਨ ਦਾ ਚਰਿੱਤਰ ਚਿਤਰਨ ਲੂਣਾ ਵਾਂਗ ਮਨੋਵਿਗਿਆਨਕ ਭਾਂਤ ਦਾ ਨਹੀਂ ਹੈ-ਨਹੀਂ ਤਾਂ ਸ਼ਾਇਦ ਇਹ ਦੁਖਾਂਤ ਵਾਪਰਦਾ ਹੀ ਨਾ ਤੇ ਜਾਂ ਸ਼ਾਇਦ ਪੂਰਨ ਨੂੰ ਆਪਣੀ ਅਹੂਤੀ ਨਾ ਦੇਣੀ ਪੈਂਦੀ।

ਮਹਾਂ ਕਾਵਿ ਦੇ ਪਹਿਲੇ ਅੰਕ ਵਿਚ ਨਟੀ ਤੇ ਸੂਤਰਧਾਰ ਦੀ ਵਾਰਤਾਲਾਪ ਵਿਚ ਜੋ ਪ੍ਰਾਕਿਰਤੀ ਚਿਤਰਨ ਸ਼ਿਵ ਨੇ ਕੀਤਾ ਹੈ ਉਸਦਾ ਮੁਕਾਬਲਾ ਸ਼ਾਇਦ ਪੰਜਾਬੀ" ਦਾ ਹੋਰ ਕੋਈ ਮਹਾਂ ਕਾਵਿ ਨਹੀਂ ਕਰਦਾ । ਅੰਕਾਂ ਦੇ ਬਦਲਣ ਨਾਲ ਜਾਂ ਕਈ ਵਾਰ ਇਕੋ ਅੰਕ ਵਿਚ ਪਾਤਰਾਂ ਦੀ ਗਲਬਾਤ ਦਾ ਰੰਗ ਬਦਲਣ ਨਾਲ ਕਵਿਤਾ ਦਾ ਤਾਲ ਤੁਕਾਂਤ ਤੇ ਛੰਦ ਵੀ ਬਦਲ ਜਾਂਦਾ ਹੈ।

ਇਸ ਕਵਿਤਾ ਦਾ ਵਿਸੇਸ਼ ਗੁਣ ਇਸਦੀ ਸਾਦਗੀ ਤੇ ਸੁਭਾਵਕਤਾ ਹੈ । ਕਾਮ ਦੀ ਅੱਗ ਵਿਚ ਅੰਗਿਆਰਾਂ ਵਾਂਗ ਦਗਦੇ ਪਾਤਰ ਵੀ ਵਾਸ਼ਨਾਵਾਦੀ ਉਤੇਜਨਾ ਨਹੀਂ ਪੈਦਾ ਕਰਦੇ ਸਗੋਂ ਪਾਠਕ ਨੂੰ ਸੁਹਜ ਤੇ ਅਨੰਦ ਦੇ ਦੇਸ਼ਾਂ ਵਿਚ ਲੈ ਜਾਂਦੇ ਹਨ।

ਲੂਣਾ ਸ਼ਿਵ ਕੁਮਾਰ ਦੀ ਸਮੁੱਚੀ ਕਵਿਤਾ ਦੇ ਮੁਕਾਬਲੇ ਤੇ ਪਿਆਰੀ ਤੇ ਸਤਿਕਾਰੀ ਜਾਣ ਵਾਲੀ ਰਚਨਾ ਹੈ । ਇਸਦਾ ਇਕ ਕਾਰਨ ਸ਼ਾਇਦ ਇਹ ਵੀ ਹੈ ਕਿ ਉਸ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਦੇ ਭਾਵ ਤੇ ਵਿਚਾਰ ਇਸ ਵਿਚ ਸਮਾਏ ਹੋਏ ਹਨ।

ਸਲਵਾਨ ਲੂਣਾ ਨਾਲ ਸ਼ਾਮ ਢਲੇ ਸੈਰ ਕਰਦਿਆਂ ਆਖਦਾ ਹੈ :—

ਲੂਣਾ !
ਅੱਜ ਲਹਿੰਦੇ ਪੱਤਣਾ 'ਤੇ
ਆਥਣ ਦਾ ਸੂਰਜ ਇੰਜ ਢਲੇ
ਕੇਸਰ ਦੇ ਸੂਹੇ ਖੇਤਾਂ ਤੇ
ਕੋਈ ਤਿਤਲੀ ਜੀਕਣ ਨਾਚ ਕਰੇ ।

— — —

ਕਿਸੇ ਨੀਮ ਸਾਂਵਲੇ ਮਰਮਰ 'ਚੋਂ
ਹਨ ਸ਼ਿਲਪੀ ਤੇਰੇ ਅੰਗ ਘੜੇ
ਤੇਰੇ ਅੰਗਾਂ 'ਚੋਂ ਖੁਸ਼ਬੋ ਆਵੇ
ਚੰਦਨ ਦਾ ਜੰਗਲ ਪਿਆ ਸੜੇ ।

— — —

ਹੁਣ ਹਰ ਇਕ ਦਿਵਸ ਹੀ ਮੇਰਾ ਹੈ
ਹਰ ਦਿਨ ਚੜ੍ਹਦਾ ਤੇਰੇ ਰੰਗ ਵਰਗਾ

ਪ੍ਰਕ੍ਰਿਤੀ ਚਿਤਰਨ ਸਮੇਂ ਸ਼ਿਵ ਕੁਮਾਰ ਪ੍ਰਕ੍ਰਿਤੀ ਦਾ ਮਾਨਵੀਕਰਨ ਕਰਦਾ ਹੋਇਆ ਇਕ ਅਨੋਖਾ ਵਾਯੂ ਮੰਡਲ ਸਿਰਜ ਦਿੰਦਾ ਹੈ। ਇਸ ਵਿਚ ਸ਼ਬਦ ਚਿਤਰ ਤੇ ਸੰਗੀਤ ਦੋਵੇਂ ਹਨ :

ਸੁਣੈ ਸਵਾਮੀ ਕਿਹਾ ਸੁਹਾਣਾ
ਪੰਛੀ ਬੋਲ ਰਿਹਾ
ਜਿਉਂ ਕਿਸੇ ਪ੍ਰੇਮੀ ਆਪਣੇ
ਪ੍ਰੇਮੀ ਦਾ ਨਾਮ ਲਿਆ
ਜਿਉਂ ਬਾਂਸ ਦੀ ਪਾਟੀ ਪੋਰ 'ਚੋਂ
ਇਕ ਰੁਮਕਾ ਲੰਘ ਗਿਆ
ਜਿਉਂ ਸੇਜ ਸੱਜਣ ਦੀ ਮਾਣਦੀ
ਦਾ ਹਾਸਾ ਨਿਕਲ ਗਿਆ ।
ਪ੍ਰਥਮ ਪ੍ਰੇਮ ਦੇ ਪ੍ਰਥਮ ਮੇਲ ਦੇ
ਪ੍ਰਥਮ ਹੀ ਸ਼ਬਦ ਜਿਹਾ ।

ਲੂਣਾ ਆਪਣੀ ਸਹੇਲੀ ਈਰਾ ਨੂੰ ਪੂਰਨ ਸਬੰਧੀ ਉਪਜੇ ਵਿਚਾਰ ਦਸਦੀ ਹੈ ਤਾਂ ਉਹ ਪੁਛਦੀ ਹੈ :-

ਲੂਣਾ !
ਇਹ ਤੂੰ ਕੀ ਕਹਿੰਦੀ ਹੈਂ
ਅਗਨ ਮਿਰਗ ਤੇ ਅੱਗ ਦਾ ਜੰਗਲ
ਇਹ ਕੀ ਬਾਤ ਜਹੀ ਪਾਂਦੀ ਹੈਂ
ਤੂੰ ਪੂਰਨ ਤੋਂ ਕੀ ਚਾਹੁੰਦੀ ਹੈਂ

ਤੇ ਲੂਣਾ ਬੜੀ ਸੰਕੇਤ ਮਈ ਗਲ ਕਰਦੀ ਹੈ । ਉਪਰੰਤ ਪੂਰਨ ਨੂੰ ਵੀ ਬੜੇ ਥੋੜੇ ਸ਼ਬਦਾਂ ਵਿਚ ਸੱਪ ਦੀ ਦੁਫਾੜੀ ਜੀਭ ਵਾਂਗ ਨਾਟਕ ਖੇਡਣ ਦਾ ਸੰਕੇਤ ਦਿਤਾ ਗਿਆ ਹੈ :

ਸਰਪ-ਦੁਫਾੜੀ ਜੀਭਾ ਵਾਕਿਣ
ਇਕ ਸੰਗ ਮੈਨੂੰ ਮਾਂ ਮਾਂ ਆਖੇ
ਦੂਜੀ ਸੰਗ ਮਹਿਬੂਬਾ ਆਖੇ ।

ਰਾਜਾ ਸ਼ਾਹੀ ਦੀ ਰੁਮਾਂਸਕ ਕਹਾਣੀ ਦੇ ਇਸ ਕਲਾਮਈ ਤੇ ਉੱਤਮ ਨਿਭਾ ਨਾਲ ਸ਼ਿਵ-ਕੁਮਾਰ ਵਿਚਲੇ ਮਹਾਨ ਕਲਾਕਾਰ ਦੀਆਂ ਬਹੁਤ ਸਾਰੀਆਂ ਸੰਭਾਵਨਾਵਾਂ ਉਜਾਗਰ ਹੁੰਦੀਆਂ ਹਨ ਤੇ ਉਸ ਪਾਸੋਂ ਕਿਸੇ ਨਵੀਨ ਵਿਸ਼ੇ ਉਪਰ ਕਿਸੇ ਮਹਾਨ ਕਲਾ ਕ੍ਰਿਤੀ ਦੀ ਰਚਨਾ ਦੀ ਆਸ ਕੀਤੀ ਜਾ ਸਕਦੀ ਹੈ ।

---

ਪੁਸਤਕ ਪਰਾਪਤੀ :

ਸੁੱਤਾ ਨਾਗ (ਕਹਾਣੀ ਸੰਗ੍ਰਹਿ) ਲੇਖਕ ਰਾਮ, ਸਰੂਪ ਅਣਖੀ
ਪੰਨੇ—116, ਮੁਲ ਤਿੰਨ ਰੁਪਏ
ਪ੍ਰਕਾਸ਼ਕ—ਸ: ਸਨੇਹਪਾਲ ਸਿੰਘ ਧੌਲਾ (ਬਰਨਾਲਾ)
ਬ੍ਰਿਹਨ—(ਲੰਮੀ ਕਵਿਤਾ) ਲੇਖਕ : ਕੌਰ ਚੰਦ ਰਾਹੀ
ਪੰਨੇ–52 ਮੁਲ ਇਕ ਰੁਪਈਆ
ਪ੍ਰਕਾਸ਼ਕ : ਕੌਰ ਚੰਦ ਰਾਹੀ ਧੂਰਕੋਟ (ਰਾਹੀ ਤਪਾ ਮੰਡੀ) ਜ਼ਿਲਾ ਸੰਗਰੂਰ
ਮੁਹਾਂਦਰਾ—ਪਸਤਕ ਲੜੀ
ਪੱਨੇ–16
ਆਲੋਕ ਪ੍ਰਕਾਸ਼ਨ ਬਰਨਾਲਾ

# ਸੰਪਾਦਕ ਨੂੰ ਸਮਝਾਓ !

ਕਿਹਾ ਸੀ ਕਿ ਨਹੀਂ ਲਿਖਣਾ ਤੇ ਇਹ ਗੱਲ ਕਹਿਣ ਦੀ ਹੀ ਨਹੀਂ ਸੀ, ਫੈਸਲਾ ਹੀ ਸੀ ਪਰ ਦੋਸਤ ਮਿੱਤਰ ਰੋਜ਼ ਪਰੇਰਣਾ ਕਰਨੋਂ ਨਹੀਂ ਹਟਦੇ । ਉਹਨਾਂ ਦਾ ਕਹਿਣਾ ਹੈ ਕਿ ਲੇਖਕ ਹੋਣਾ ਬੜੀ ਵੱਡੀ ਗੱਲ ਹੈ, ਬੜਾ ਸਤਿਕਾਰ ਮਾਣ ਹੁੰਦਾ ਹੈ । ਲਿਖ ਤੀਖਣ ਬੁਧੀ ਵਾਲਾ ਹੀ ਸਕਦਾ ਹੈ ਤੇ ਜੇ ਲਿਖਾਂਗਾ ਤਾਂ ਲੋਕ ਸਿਆਣਾ, ਗਿਆਨਵਾਨ ਤੇ ਹੋਰ ਪਤਾ ਨਹੀਂ ਕੀ ਕੀ ਸਮਝਣਗੇ । ਇਹ ਮੁਹਾਰਨੀ ਉਹ ਚੜ੍ਹਦੇ ਸੂਰਜ ਆ ਸ਼ੁਰੂ ਕਰਦੇ ਤੇ ਹਰ ਆਉਣ ਵਾਲਾ ਗੱਲ ਦੀ ਲੜੀ ਨਾਲ ਲੜੀ ਜੋੜ ਦਾ ਰਹਿੰਦਾ । ਇਸ ਤਰ੍ਹਾਂ ਮਿਤਰਾਂ ਦੀ ਸਿਖਸ਼ਾ ਕਦੇ ਕਦੇ ਸਵੇਰ ਤੋਂ ਸ਼ਾਮ ਤੱਕ ਜਾਰੀ ਰਹਿੰਦੀ । ਭਾਵੇਂ ਆਪਣੇ ਆਪ ਦਾ ਪੂਰਾ ਗਿਆਨ ਸੀ ਤੇ ਇਹ ਵੀ ਪਤਾ ਸੀ ਕਿ ਲਿਖਕੇ ਭੁਖੇ ਮਰਨ ਨਾਲੋਂ ਮੂੰਗਫਲੀ ਜਾਂ ਗੰਡੇਰੀਆਂ ਦੀ ਰਿਹੜੀ ਲਾ ਲੈਣੀ ਚੰਗੀ ਹੈ ਤਾਂ ਵੀ ਨਿਤ ਦਾ ਪਰਚਾਰ "ਕੁਤੇ ਤੋਂ ਬਕਰਾ" ਬਣਾ ਰਿਹਾ ਸੀ (ਇਥੇ ਪਰਚਲਤ ਕਹਾਣੀ ਕਿ ਬਕਰੇ ਨੂੰ ਕਹਿ ਕਹਿ ਕੁੱਤਾ ਜੱਚਾ ਦਿਤਾ ਸੀ ਤੇ ਉਸ ਨੂੰ ਚੱਕੀ ਜਾ ਰਹੇ ਰਾਹੀ ਨੇ ਅੰਤ ਮੋਢੇ ਤੋਂ ਲਾਹ ਸਿਟਿਆ ਸੀ, ਉਲਟ ਹੋ ਰਹੀ ਸੀ, ਕਿਉਂਕਿ ਇਥੇ ਕਹਿਣ ਵਾਲਿਆਂ ਦਾ ਉਦੇਸ਼ ਕੋਈ ਚੀਜ਼ ਖੋਹਣਾ ਨਹੀਂ ਸਗੋਂ ਸਬਜ਼ ਬਾਗ ਚਿਤਰਨੇ ਸੀ) । ਪਰਚਾਰ ਆਖਰ ਪਰਚਾਰ ਹੀ ਹੁੰਦਾ ਹੈ,ਇਸ ਤੋਂ ਬਹੁਤਾ ਸਮਾਂ ਬਚਿਆ ਨਹੀਂ ਜਾ ਸਕਦਾ, ਤੇ ਇਕ ਦਿਨ ਧੂੜਾਂ ਹੇਠ ਬੇਸਿਆਣ ਹੋਏ ਕਾਗਜ਼ ਇਕਠੇ ਕੀਤੇ ਤੇ ਕੁਝ ਸੋਚਣ ਦਾ ਮੂਡ ਬਨਾਉਣ ਲਈ ਐਵੇਂ ਇਕ ਅਖਬਾਰ ਦੇ ਪੱਤਰੇ ਉਲਟਾਉਣੇ ਅਰੰਭ ਦਿਤੇ । ਖਬਰ ਸੀ 'ਪ੍ਰੋ: ਆਈ. ਸੀ. ਨੰਦਾ ਦੀ ਮਿਰਤੂ ਹੋ ਗਈ', ਇਕ ਝਟਕਾ ਜਿਹਾ ਲਗਿਆ । ਪਲਾਂ ਵਿੱਚ ਹੀ ਇਉਂ ਜਾਪਣ ਲੱਗ ਪਿਆ ਜਿਵੇਂ ਸਾਰੇ ਮੰਚ ਸੁਨੇ ਹੋ ਗਏ ਹੋਣ, ਪੰਜਾਬ ਦਾ ਨਾਟਕ ਯਤੀਮ ਹੋ ਗਿਆ ਹੋਵੇ ।

ਕੁਝ ਸਮਾਂ ਚੁਪ ਦਾ ਚੁਪ ਬੈਠਾ ਰਿਹਾ । ਫਿਰ ਇਹ ਜਾਨਣ ਲਈ ਕਿ ਮੌਤ ਕਿਵੇਂ ਹੋ ਗਈ ਖਬਰ ਪੜ੍ਹਨੀ ਅਰੰਭੀ ਤੇ ਜਿਉਂ ਹੀ ਸਾਰੀਆਂ ਸਤਰਾਂ ਪੜ੍ਹੀਆਂ ਗਈਆਂ ਮੈਂ ਕਾਗਜ਼ ਚੱਕ ਕੇ ਪਰ੍ਹੇ ਵਗਾਹ ਮਾਰੇ । ਆਪਣਾ ਨਾ ਲਿਖਣ ਦਾ ਪੁਰਾਣਾ ਐਲਾਨ ਸਤ ਵਾਰ ਯਾਦ ਕੀਤਾ ।

ਪਾਠਕੋ ! ਤੁਹਾਡਾ ਸੰਪਾਦਕ ਅਜੇ ਵੀ ਖਹਿੜਾ ਨਹੀਂ ਛੱਡ ਰਿਹਾ, ਇਸ ਆਪਣੀ ਜ਼ਿਦ ਪਿਛੇ ਤੁਹਾਡੇ ਪਰਚੇ ਨੂੰ ਵੀ ਪਛਾੜ ਦਿਤਾ ਹੈ । ਇਸ ਦੇ ਬਾਵਜੂਦ ਮੇਰਾ ਮੰਨ ਬਦਲਣ ਵਿੱਚ ਇਸ ਨੂੰ ਸਫਲਤਾ ਨਹੀਂ ਹੋਈ । ਹਾਂ, ਇਕ ਅਸਰ ਜ਼ਰੂਰ ਹੋਇਆ ਹੈ ਕਿ ਇਸ ਦੀ ਨਿਤ ਦੀ ਟੋਕਾ ਟਾਕੀ ਨੇ ਮੈਨੂੰ ਤੁਹਾਡੇ ਤੱਕ ਸ਼ਕਾਇਤ ਕਰਨ ਲਈ ਮਜ਼ਬੂਰ ਕਰ ਦਿਤਾ ਹੈ ।

ਮੈਨੂੰ ਲਿਖਣ ਲਈ ਕਹਿਣ ਵਾਲੇ ਦੀ, ਪਰਚਾ ਕੱਢਕੇ ਕੀ ਹਾਲਤ ਹੋਈ ਹੈ, ਇਹ ਇਕ ਵਾਰ ਤੁਹਾਨੂੰ ਦਸੀ ਹੀ ਸੀ । ਉਸ ਅਵਸਥਾ ਵਿੱਚ ਹੁਣ ਕੋਈ ਫਰਕ ਪੈ ਗਿਆ ਹੋਵੇ ਇਹ ਗੱਲ ਵੀ ਨਹੀਂ ਪਰ ਇਹ ਮੇਰੇ ਉਦਾਲੇ ਹੀ ਹੋਇਆ ਰਹਿੰਦਾ ਹੈ । ਜਾਂ ਤਾਂ ਇਸ ਮੈਨੂੰ ਲੇਖਕ ਬਣਾ ਦੇਣ ਦਾ ਬੀੜਾ ਚੱਕਿਆ ਹੋਇਆ ਹੈ ਤੇ ਜਾਂ ਫਿਰ ਆਪਣੇ ਵਾਂਗ ਮੇਰਾ ਵੀ ਆਟੇ ਦਾ ਪੀਪਾ ਖਾਲੀ ਕਰੌਣ ਉਤੇ ਤੁਲਿਆ ਹੋਇਆ ਹੈ ।

ਖੈਰ, ਪਰੇਰਨਾ ਕਰਨ ਵਾਲੇ ਜੋ ਮਰਜ਼ੀ ਕਹਿੰਦੇ ਰਹਿਣ ਮੇਰੇ ਉਤੇ ਅਸਰ ਨਹੀਂ ਹੁੰਦਾ । ਜੇ ਕੁਝ ਹੋਣ ਲਗਿਆ ਸੀ ਤਾਂ ਨੰਦਾ ਦੀ ਮੌਤ ਨੇ ਰੋਕ ਦਿਤਾ ਹੈ । ਗੱਲ ਇਹ ਨਹੀਂ ਕਿ, ਨਵੀਨ

ਪੰਜਾਬੀ ਨਾਟਕ ਦੇ ਮੋਢੀ ਦੀ ਮੌਤ ਦਾ ਮੇਰੇ ਉਤੇ ਐਨਾ ਅਸਰ ਹੋ ਗਿਆ ਹੈ ਕਿ ਮੈਂ ਲਿਖਣ ਤੋਂ ਇਨਕਾਰੀ ਹਾਂ, ਸਗੋਂ ਮੈਂ ਅਜਿਹੀ ਮੌਤ ਮਰਨਾ ਚਾਹੁੰਦਾ ਹਾਂ ਜਿਸ ਦੀ ਬਹੁਤਾ ਨਹੀਂ ਤਾਂ ਕੁਝ ਦਿਨ ਤਾਂ ਚਰਚਾ ਹੋਵੇ । ਦਸ ਭਾਈ ਤਾਂ ਆਖਰੀ ਸਫਰ ਦਾ ਸਾਥ ਦੇਣ ।

ਤੁਸੀਂ ਕੋਈ ਵੀ ਹੁਣ ਮੈਨੂੰ ਪਰੇਰਣ ਦਾ ਯਤਨ ਨਾ ਕਰੋ, ਆਖਰ ਮੇਰਾ ਵੀ ਕੁਝ ਤਜਰਬਾ ਹੈ । ਮੇਰੇ ਮਹੱਲੇ ਵਿਚ ਪਿਛੇ ਜਿਹੇ ਇਕ ਜੁਆਰੀਆ ਮਰਿਆ ਹੈ, ਉਸ ਤੋਂ ਪਹਿਲਾਂ ਇਕ ਬਲੈਕ ਮਾਰਕੀਟੀਆ ਸੁਰਗ ਸੁਧਾਰਿਆ ਸੀ,ਹਾਂ ਉਹ ਜ਼ਰੂਰ ਸੁਰਗ ਗਿਆ ਹੋਵੇਗਾ,ਕਿਉਂਕਿ ਉਸਬਹੁਤ ਵਾਰ ਗੀਤਾ ਦਾ ਪਾਠ ਕਰਵਾਇਆ ਤੇ ਪੁਨ ਦਾਨ ਕੀਤਾ ਸੀ । ਮਰਨ ਪਿਛੋਂ ਉਸ ਦੇ ਪਰਵਾਰ ਨੇ ਗੀਤਾ ਤੇ ਗੁਰੂ ਗਰੰਥ ਦੋਹਾਂ ਦਾ ਪਾਠ ਕਰਾਇਅ ਸੀ । ਉਸ ਚੀਜ਼ਾਂ ਵਿੱਚ ਮਿਲਾਵਟ ਨਾਲ ਦੇਸ ਦੀ ਵਸਤਾਂ ਦੀ ਥੁੜੋਂ ਪੂਰੀ ਕਰਕੇ, ਲੋੜਵੰਦਾਂ ਨੂੰ ਵੇਲੇ ਸਿਰ ਮਦਦ ਦੇਕੇ ਤੇ ਦਿਤੇ ਪੈਸੇ ਦੇ ਸੂਦ ਰਾਹੀਂ ਅਤੇ ਬਜ਼ਾਰ ਵਿੱਚ ਨਾਯਾਬ ਚੀਜ਼ਾਂ ਲੋਕਾਂ ਤੱਕ ਪਹੁੰਚਾਣ ਦੀ ਸੇਵਾ ਕਰਕੇ ਕਾਫੀ ਧੰਨ ਇਕੱਠਾ ਕੀਤਾ ਸੀ । ਵਿਚਾਰਾਂ ਵਲੋਂ ਉਹ ਸਵਸ਼ ਭਾਰਤੀ ਸੰਸਕ੍ਰਿਤੀ ਦਾ, ਅਨਿਆਈ ਸੀ । ਉਸ ਦਾ ਕਹਿਣਾ ਸੀ ਕਿ ਸੰਸਕ੍ਰਿਤੀ ਭਾਵ ਸੰਸਕ੍ਰਿਤ, ਹਿੰਦੀ (ਉਸ ਦਾ ਭਾਵ ਦੇਵ ਨਾਗਰੀ ਲਿਪੀ ਤੋਂ ਸੀ) ਵਿਚ ਲਿਖੀ ਜਾਂਦੀ ਹੈ ਇਸ ਲਈ ਉਸ ਆਪਣੀ ਮਾਤ ਭਾਸ਼ਾ ਹਿੰਦੀ ਲਿਖਵਾਈ ਸੀ । ਉਂਝ ਪੜ੍ਹਿਆ ਕੇਵਲ ਉਰਦੂ ਹੀ ਸੀ । ਪਰ ਉਸ ਦੇ ਪਰਵਾਰ ਨੇ ਇਸ ਖਿਆਲ ਨਾਲ ਕਿ ਸੇਠ ਜੀ ਨੂੰ ਸੁਰਗਾਂ ਤੱਕ ਪੁਜਣ ਦੇ ਰਾਹ ਵਿਚ ਕੋਈ ਰੁਕਾਵਟ ਨਾ ਬਣੇ ਉਹਨਾਂ ਨਾਲ ਹੀ ਗੁਰੂ ਗਰੰਥ ਦਾ ਪਾਠ ਕਰਵਾ ਦਿਤਾ ਸੀ । ਕਿਰਿਆ ਕਰਮ ਵਾਲੇ ਦਿਨ ਸੱਦੇ ਲੋਕਾਂ ਵਿੱਚ ਇਕ ਮੌਲਵੀ ਤੇ ਇਕ ਪਾਦਰੀ ਵੀ ਸੀ । ਸੇਠ ਜੀ ਦੀ ਸੁਆਣੀ ਦਾ ਕਹਿਣਾ ਸੀ ਕਿ ਉਸ 'ਅਜਿਹਾ ਉਹਨਾਂ ਦੀ ਇਛਿਆ' ਅਨੁਸਾਰ ਹੀ ਕੀਤਾ ਹੈ । ਹਾਂ ਤੇ ਗੱਲ ਆਪਾਂ ਮਰਨ ਦੀ ਕਰ ਰਹੇ ਸੀ, ਸਾਡੇ ਮਹੱਲੇ ਵਿੱਚ ਇਕ ਜੁਆਰੀਆ, ਇਕ ਸੇਠ ਜੀ, ਇਕ ਗਿਆਨੀ ਜੀ ਮਰੇ ਸਨ । ਉਹਨਾਂ ਦੀ ਅਰਥੀ ਨਾਲ ਸਾਰਾ ਮਹੱਲਾ ਹੀ ਨਹੀਂ ਗਿਆ ਸਗੋਂ ਹਰ ਇਕ ਦੇ ਆਪੋ ਆਪਣੇ ਭਾਈ ਬੰਦ ਦੂਰ ਦੂਰ ਤੋਂ ਵੀ ਆਏ ਸੀ । ਪਰ ਸੁਣਿਆਂ ਹੈ ਕਿ ਪ੍ਰੋ: ਆਈ. ਸੀ. ਨੰਦਾ ਨਾਲ ਉਸ ਸ਼ਹਿਰ ਵਿੱਚ ਜਿਥੇ ਲੇਖਕਾਂ ਦਾ ਕੋਈ ਘਾਟਾ ਨਹੀਂ, ਜਿਥੇ ਲੇਖਕਾਂ ਦੀ ਕੁਲ ਗਿਣਤੀ ਬਰਾਬਰ ਉਹਨਾਂ ਦੀਆਂ ਸੰਸਥਾਵਾਂ ਹਨ, ਉਥੇ ਨੰਦਾ ਦੇ ਆਖਰੀ ਸਫਰ ਨਾਲ ਇਕ ਲੇਖਕ ਤੇ ਕੁਝ ਮਹੱਲੇ ਵਾਲੇ ਸ਼ਾਮਲ ਹੋਏ । ਇਹ ਵੀ ਸੁਣਿਆਂ ਹੈ ਕਿ ਉਹ ਲੇਖਕ ਵੀ ਆਪਣੀ "ਗਲਤੀ" ਅਨੁਭਵ ਕਰ ਰਿਹਾ ਹੈ । ਉਸ ਦਾ ਖਿਆਲ ਹੈ ਕਿ ਉਸ ਇਹ ਕੁਝ ਕਰਕੇ ਰਾਜਧਾਨੀ ਦੇ ਲੇਖਕ ਵਰਗ ਦੀ ਪਿਰਤ ਤੋੜੀ ਹੈ, ਉਹ ਲੀਹ ਤੋੜਣ ਦਾ ਦੋਸ਼ੀ ਹੈ ।

ਹਾਂ, ਤੇ ਪ੍ਰੋ: ਆਈ. ਸੀ. ਨੰਦਾ ਜਿਸ ਦੇ ਨਾਟਕ ਵੇਖਕੇ ਸੈਂਕੜੇ ਪੰਜਾਬੀਆਂ ਆਪਣਾ ਮਨ ਪਰਚਾਇਆ, ਜਿਸ ਦੇ ਨਾਂਟਕ ਪੜ੍ਹਕੇ ਕਿਨੇ ਹੀ ਵਿਦਿਆਰਥੀਆਂ ਡਿਗਰੀਆਂ ਲਈਆਂ, ਜਿਸ ਦੀਆਂ ਲਿਖਤਾਂ ਕਰ ਕੇ ਪੰਜਾਬੀ ਨਟਕ ਆਪਣੀ ਹੋਂਦ ਦੱਸੇ, ਉਸ ਦਾ ਅੰਤਮ ਸਫਰ ਅਜਿਹਾ ਹੋਵੇ. ਮੇਰਾ ਭਾਵ ਉਸ ਦੇ ਸਮਕਾਲੀ, ਉਸ ਦੀਆਂ ਲਿਖਤਾਂ ਪੜ੍ਹਣ ਵਾਲੇ, ਉਸ ਦੇ ਹਮਭਾਸ਼ੀ ਲੋਕ ਇਸ ਤਰ੍ਹਾਂ ਦਾ ਪਰੇਮ ਕਰਦੇ ਹਨ ਤਾਂ ਮੈਂ ਲੇਖਕ ਬਨਣ ਦੀ ਗਲਤੀ ਨਹੀਂ ਕਰ ਸਕਦਾ ।

ਮੇਰਾ, ਪਹਿਲਾ ਬਿਆਨ ਠੀਕ ਹੈ । ਤੁਸੀਂ ਆਪਣੇ ਸੰਪਾਦਕ ਨੂੰ ਸਮਝਾਕੇ ਮੇਰਾ ਹੀ ਖਹਿੜਾ ਨਾ ਛਡਵਾਉ, ਸਗੋਂ ਇਸ ਨੂੰ ਵੀ ਗਲਤ ਰਾਹ ਤੁਰੇ ਜਾਣ ਤੋਂ ਰੋਕੋ । —ਜਗਤਾਰ

# ਆਰਸੀ

**ਆਰਸੀ** : ਤੁਹਾਡੇ ਸੁਹਜ-ਸੁਆਦ ਦੀ ਤ੍ਰਿਪਤੀ ਲਈ ਆਪਣੀ ਕਿਸਮ ਦਾ ਇਕੋ ਇਕ ਅਨੂਪਮ ਮਾਸਿਕ-ਪੱਤਰ ਹੈ। ਜਿਸ ਦੀ ਸਲਾਹੁਤਾ ਹਰ ਸੁਹਜ-ਪਰੇਮੀ ਨੇ ਕੀਤੀ ਹੈ।
ਭਾਰਤ ਦੇ ਉੱਚ-ਕੋਟੀ ਦੇ ਚਿਤਰਕਾਰਾਂ ਦੀ ਬੁਰਸ਼-ਕਲਾ ਤੁਹਾਡਾ ਮਨ ਮੋਹ ਲਏਗੀ।

**ਆਰਸੀ** : ਤੁਹਾਡੀ ਸਾਹਿਤਕ-ਚੇਸ਼ਟਾ ਨੂੰ ਇਕ ਕਦਮ ਹੋਰ ਅਗੇ ਤੋਰਦਾ ਹੈ। ਇਸ ਵਿਚ ਪੰਜਾਬੀ ਤੋਂ ਉਪਰੰਤ ਦੇਸ-ਪ੍ਰਦੇਸ ਦੀਆਂ ਸਾਹਿਤਕ ਰਚਨਾਵਾਂ ਪੜ੍ਹਨ ਨਾਲ ਤੁਹਾਡੀਆਂ ਬ੍ਰਿਤੀਆਂ ਗਦ ਗਦ ਹੋ ਉਠਣਗੀਆਂ।

**ਆਰਸੀ** : ਤੁਹਾਡੇ ਲਈ ਹਰ ਮਹੀਨੇ :
ਮਹਾਨ ਕਹਾਣੀਕਾਰਾਂ ਦੇ ਨਾਲ ਨਾਲ :
ਮਹਾਨ ਨਿਬੰਧਕਾਰਾਂ ਦੇ ਨਾਲ ਨਾਲ :
ਮਹਾਨ ਕਾਵਿ ਵਿਅੱਕਤੀਆਂ ਦੇ ਨਾਲ ਨਾਲ :
ਮਹਾਨ ਚਿੱਤਰਕਾਰਾਂ ਦੇ ਨਾਲ ਨਾਲ :

**ਅਜ** ਦੀ ਨਵ-ਪੁੰਗਰਦੀ ਪਨੀਰੀ [ਦਾ ਵੀ ਪ੍ਰੀਚਯ ਕਰਾਉਂਦਾ ਹੈ ਜੋ **ਕਲ੍ਹ** ਨੂੰ ਮਾਨਵਤਾ ਨਾਲ ਮੋਢਾ ਜੋੜ ਕੇ ਕਲਾਕਾਰਾਂ ਦੇ ਰੂਪ ਵਿਚ ਤੁਹਾਡੇ ਸਾਹਮਣੇ ਆਏਗੀ।

**ਆਰਸੀ** : ਹਰ ਘਰ ਦਾ ਗਹਿਣਾ ਹੈ :

**ਆਰਸੀ** : ਹਰ ਲਾਇਬ੍ਰੇਰੀ ਦੀ ਰੌਣਕ ਹੈ :

**ਆਰਸੀ** : ਸਬੰਧੀਆਂ ਅਤੇ ਮਿੱਤਰਾਂ ਲਈ ਪਿਆਰੀ ਸੁਗਾਤ ਹੈ।

## ਹਰ ਬੁਕ ਸਟਾਲ ਤੋਂ ਆਰਸੀ ਦੀ ਮੰਗ ਕਰੋ ਜਾਂ ਸਾਨੂੰ ਲਿਖੋ

ਚੰਦਾ : ਭਾਰਤ ਵਿਚ 6) ਛੇ ਰੁਪਏ
ਪ੍ਰਦੇਸ ਵਿਚ 10) ਦਸ ਰੁਪਏ

Appraved by D. P R. Letter No. 171-rP R- Lib.)
—59/11668—12018 - 1208 dt. 9/4/1959
D. P. I. (Pb.) Letter No 4948-2/39/58—
B—49135 dt. 14th Oct. 1958

**ਮੈਨੇਜਰ ਆਰਸੀ, ਚਾਂਦਨੀ ਚੌਕ, ਦਿੱਲੀ**

---

ਪ੍ਰੀਤਮ ਸਿੰਘ

ਦੇ ਅਲੋਚਨਾਤਮਿਕ ਨਿਬੰਧਾਂ ਦਾ ਸੰਗ੍ਰਹਿ

## ਵਾਦ-ਵਿਵਾਦ

ਪ੍ਰਕਾਸ਼ਕ : ਰਾਜ ਰੂਪ ਪ੍ਰਕਾਸ਼ਨ ਜਲੰਧਰ

---

ਰਣਧੀਰ ਸਿੰਘ ਚੰਦ

ਦਾ ਪ੍ਰਥਮ ਕਾਵਿ ਸੰਗ੍ਰਹਿ

## ਮੇਰੇ ਗੁਮਨਾਮ ਦਿਨ

(ਪਰੈਸ ਵਿਚ)

---

ਨੌਜਵਾਨ ਕਵੀ

ਮਿੰਦਰ

ਦਾ ਪ੍ਰਥਮ ਕਾਵਿ ਸੰਗ੍ਰਹਿ

## ਹਾਦਸਾ

(ਪਰੈਸ ਵਿਚ)

ਸੰਪਾਦਕ : ਤਰਲੋਚਨ

ਮਾਨਵ ਪ੍ਰਕਾਸ਼ਨ ਚੰਡੀਗੜ੍ਹ

---

ਐਡੀਟਰ, ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸ੍ਰੀ ਰਘਬੀਰ ਸਿੰਘ ਨੇ ਅਨੂਪਮ ਪ੍ਰਿੰਟਿੰਗ ਪ੍ਰੈਸ ਚਹਾਰ ਬਾਗ ਜਲੰਧਰ ਤੋਂ ਛਪਵਾ ਕੇ 225 B, ਮਖਦੂਮ ਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ—15 ਦਸੰਬਰ 1966

SIRJANA - LITERARY PUNJABI QUARTERLY JULLUNDUR.
VOL. 2 NO. 4 OCT. DECEMBER 1966

ਸ਼ਗਨ

ਦੇ ਕਵੀ

ਸੁਰਿੰਦਰ ਗਿੱਲ

ਦਾ ਦੂਸਰਾ ਕਾਵਿ ਸੰਗ੍ਰਹਿ

# ਸਫ਼ਰ ਤੇ ਸੂਰਜ

ਛਪ ਤੇ ਤਿਆਰ

ਸੁੰਦਰ ਦਿੱਖ ਸ਼ਾਨਦਾਰ ਗੈਟਅੱਪ

ਮੁੱਲ : ਤਿੰਨ ਰੁਪਏ

ਸਿਰਜਣਾ ਪ੍ਰਕਾਸ਼ਨ

**101** ਲਾਜਪਤ ਨਗਰ ਜਲੰਧਰ